ਗੁਰੂ ਨਾਨਕ ਬਾਣੀ

# ਸ਼ਬਦ-ਅਨੁਕ੍ਰਮਣਿਕਾ ਤੇ ਕੋਸ਼

(ਪ੍ਰੋ: ਗੁਰਚਰਨ ਸਿੰਘ ਲੁਧਿਆਣਾ)

ਗੁਰੂ ਨਾਨਕ ਦੇਵ ਜੀ ਨੂੰ ਦੇਰ ਚਿਰ ਤਕ ਇਕ ਅਧਿਆਤਮਕ ਆਗੂ ਤੇ ਪੂਜਨੀਕ ਧਾਰਮਕ ਨੇਤਾ ਦੇ ਰੂਪ ਵਿਚ ਹੀ ਜਾਣਿਆ ਤੇ ਸਤਿਕਾਰਿਆ ਜਾਂਦਾ ਰਿਹਾ ਹੈ। ਦੇਸ਼ ਦੀ ਸੁਤੰਤਰਤਾ ਤੋਂ ਪਿਛੋਂ ਪੰਜਾਬੀ ਬੋਲੀ ਤੇ ਸਾਹਿਤ ਨੂੰ ਮਿਲੇ ਮਾਨ ਤੇ ਸਥਾਨ ਸਦਕਾ, ਅਸੀਂ ਆਪਣੇ ਪੁਰਾਣੇ ਵਿਰਸੇ ਵਲ ਵੀ ਵਿਸ਼ੇਸ਼ ਧਿਆਨ ਦੇਣਾ ਸ਼ੁਰੂ ਕੀਤਾ ਤੇ ਪੰਜਾਬੀ ਸਾਹਿਤ ਦੇ ਮੁੱਢਲੇ ਹੀਰਿਆਂ ਦੀ ਵਧੇਰੇ ਨੀਝ ਨਾਲ ਛਾਣ ਬੀਣ ਕਰਨੀ ਅਰੰਭੀ। ਗੁਰੂ ਨਾਨਕ ਦੇਵ ਜੀ ਪੰਜਾਬੀ ਦੇ ਉਨ੍ਹਾਂ ਮੁੱਢਲੇ ਸਾਹਿਤਕਾਰਾਂ ਵਿਚੋਂ ਹਨ ਜਿਨ੍ਹਾਂ ਨੇ ਅਜ ਤੋਂ ਪੰਜ ਸੌ ਸਾਲ ਪਹਿਲਾਂ ਪੰਜਾਬੀ ਸਾਹਿਤ ਨੂੰ ਉਚੀਆਂ ਸਿਖਰਾਂ ਤਕ ਪਹੁੰਚਾਇਆ ਤੇ ਪੰਜਾਬੀ ਵਿਚ ਅਮਰ ਸਾਹਿਤ ਪੈਦਾ ਕੀਤਾ। ਉਨ੍ਹਾਂ ਦੀ ਕਾਵਿਕ ਸੂਝ ਤੇ ਪ੍ਰਤਿਭਾ ਉਨ੍ਹਾਂ ਨੂੰ ਸੰਸਾਰ ਦੇ ਮਹਾਨ ਤੇ ਸਦੀਵ ਕਵੀਆਂ ਵਿਚੋਂ ਇਕ ਬਣਾਉਂਦੀ ਹੈ।

ਅਗਲੇ ਸਾਲ ੧੯੬੯ ਵਿਚ ਅਸੀਂ ਗੁਰੂ ਸਾਹਿਬ ਦੀ ੫੦੦ ਸਾਲਾ ਬਰਸੀ ਮਨਾ ਰਹੇ ਹਾਂ। ਗੁਰੂ ਸਾਹਿਬ ਨੇ ਆਪਣੀ ਰਚਨਾ ਲਈ ਜੋ ਸ਼ਬਦਾਵਲੀ ਵਰਤੀ ਹੈ, ਇਤਿਹਾਸਕ ਤੇ ਭਾਸ਼ਾ ਵਿਗਿਆਨ ਸਭ ਪੱਖਾਂ ਤੋਂ ਉਸਦੀ ਵਿਸ਼ੇਸ਼ ਮਹਾਨਤਾ ਹੈ। ਗੁਰੂ ਸਾਹਿਬ ਦੀ ਸ਼ਬਦਾਵਲੀ ਜਿਥੇ ਪੰਜਾਬੀ ਦੀ ਮੁੱਢਲੀ ਸ਼ਬਦਾਵਲੀ ਹੈ, ਉਥੇ ਇਸ ਦੀ ਦਾਰਸ਼ਨਿਕ-ਪ੍ਰਗਟਾ-ਸੱਤਾ ਹੈਰਾਨ ਕਰਨ ਵਾਲੀ ਹੈ। ਗੁਰੂ ਸਾਹਿਬ ਨੇ ਵੱਖ ਵੱਖ ਸ਼ਬਦਾਂ ਦੇ ਰੂਪਾਂ ਦਾ ਜੋ ਪ੍ਰਯੋਗ ਕੀਤਾ ਤੇ ਅਰਥਾਂ ਦੀ ਬਰੀਕੀ ਤੇ ਭਾਵ-ਪ੍ਰਗਟਾ ਦੀ ਜੋ ਸੂਝ ਵਖਾਈ ਹੈ, ਇਹ ਹਥਲਾ ਯਤਨ ਇਸੇ ਪੱਖ ਵਲ ਵਿਦਵਾਨਾਂ ਦਾ ਧਿਆਨ ਦੁਆਉਣ ਦਾ ਇਕ ਉਪਰਾਲਾ ਹੈ।

ਗੁਰੂ ਨਾਨਕ ਦੇਵ ਜੀ ਦੀ ਸਾਰੀ ਸ਼ਬਦਾਵਲੀ ਨੂੰ ਅੱਖਰ-ਕ੍ਰਮ ਤੇ ਲਗ ਮਾਤਰ ਅਨੁਸਾਰ ਤਰਤੀਬ ਦੇ ਕੇ, ਇਸ ਦੇ ਅਨੁਕ੍ਰਮਣਿਕ ਹਵਾਲੇ ਦਿਤੇ ਗਏ ਹਨ, ਅਰਥਾਤ ਇਹ ਦਸਿਆ ਗਿਆ ਹੈ ਕਿ ਵਿਸ਼ੇਸ਼ ਸ਼ਬਦ ਗੁਰੂ ਸਾਹਿਬ ਦੀ ਰਚਨਾ ਵਿਚ ਕਿਥੇ ਕਿਥੇ ਵਰਤਿਆ ਗਿਆ ਹੈ। ਹਰ ਸ਼ਬਦ ਦਾ ਅਰਥ-ਨਿਖੇੜ ਵੀ ਕੀਤਾ ਗਿਆ ਹੈ। ਵਰਤੇ ਗਏ ਸ਼ਬਦ ਦੇ ਅਰਥ ਨੂੰ ਸਪਸ਼ਟ ਬਣਾਉਣ ਲਈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਉਹ ਸ਼ਬਦ ਜਿਥੇ ਪਹਿਲੀ ਵਾਰੀ ਆਉਂਦਾ ਹੈ, ਉਹ ਤੁਕ ਦੇ ਦਿਤੀ ਗਈ ਹੈ ਤੇ ਬਾਕੀ ਥਾਵਾਂ ਦੇ ਹਵਾਲੇ।

ਮੰਤਵ-ਵਸ ਇਹ ਵੀ ਯਤਨ ਕੀਤਾ ਗਿਆ ਹੈ ਕਿ ਹਰ ਸ਼ਬਦ ਦਾ ਧਾਤੂ ਵੀ ਦਿਤਾ ਜਾਵੇ। ਇਕ ਧਾਤੂ ਤੋਂ ਨਿਕਲੇ ਸ਼ਬਦ, ਇਕੋ ਮੂਲ ਸ਼ਬਦ ਹੇਠਾਂ ਇਕੱਠੇ ਕੀਤੇ ਗਏ ਹਨ। ਸ਼ਬਦ-ਕ੍ਰਮ ਅਨੁਸਾਰ ਉਨ੍ਹਾਂ ਦੇ ਸਥਾਨ ਤੇ ਵੀ ਇਸਦਾ ਮੁੜਵਾਂ ਹਵਾਲਾ ਦਿਤਾ ਗਿਆ ਹੈ।

ਜਿਥੇ ਇਕ ਸ਼ਬਦ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਇਕੋ ਹੀ ਅਰਥਾਂ ਵਿਚ ਬਹੁਤ ਵਾਰੀ ਵਰਤਿਆ ਗਿਆ ਹੈ, ਉਥੇ ਉਸ ਸ਼ਬਦ ਦੇ ਕੇਵਲ ਪਹਿਲੇ ਦਸ ਅਨੁਕ੍ਰਮਣਿਕ ਹਵਾਲੇ ਦਿਤੇ ਗਏ ਹਨ ਤੇ ਬਾਕੀ ਦੇ ਛਡ ਦਿਤੇ ਗਏ ਹਨ। ਇਹ "ਆਦਿ ਗ੍ਰੰਥ ਸ਼ਬਦ-ਅਨੁਕ੍ਰਮਣਿਕਾ" ਵਿਚੋਂ ਵੇਖੇ ਜਾ ਸਕਦੇ ਸਕਦੇ ਹਨ। ਇਹ ਰਚਨਾ ਦੇ ਆਕਾਰ ਨੂੰ ਮੁਖ ਰਖ ਕੇ ਵੀ ਕੀਤਾ ਗਿਆ ਹੈ।

ਹਵਾਲਿਆਂ ਲਈ ਵਰਤੀ ਗਈ ਸੰਕੇਤ-ਸ਼ਬਦਾਵਲੀ ਤੇ ਢੰਗ ਬਿਲਕੁਲ "ਆਦਿ ਗ੍ਰੰਥ ਸ਼ਬਦ-ਅਨੁਕ੍ਰਮਣਿਕਾ" ਵਾਲੀ ਹੀ ਹੈ ਕਿਉਂਕਿ 'ਇਸ ਢੰਗ ਨਾਲ ਸਾਰੇ ਹਵਾਲੇ ਗੁਰੂ ਗ੍ਰੰਥ ਸਾਹਿਬ ਤੇ ਗੁਰਬਾਣੀ ਦੇ ਖੰਡਿਤ ਰੂਪਾਂ ਅਥਵਾ ਗੁਟਕਿਆਂ ਤੋਂ ਵੀ ਲਭੇ ਜਾ ਸਕਦੇ ਹਨ। ਜਿਵੇਂ "ਗੁਰੂ ਨਾਨਕ ਬਾਣੀ", ਡਾਕਟਰ ਰਤਨ ਸਿੰਘ ਜੱਗੀ; "ਸ਼ਬਦਾਰਥ" ਤੇ ਹੋਰ ਸਟੀਕਾਂ ਵਿਚੋਂ ਇਨ੍ਹਾਂ ਨੂੰ ਇਕੋ ਜਹੀ ਸੁਵਿਧਾ ਨਾਲ ਢੂੰਡਿਆ ਜਾ ਸਕਦਾ ਹੈ। ਇਹ ਰਚਨਾ 'ਆਦਿ-ਗ੍ਰੰਥ ਅਨੁਕ੍ਰਮਣਿਕਾ" ਤੇ ਡਾ: "ਜੱਗੀ" ਦੀ 'ਗੁਰੂ ਨਾਨਕ ਬਾਣੀ" ਦੀ ਲੜੀ ਦਾ ਹੀ ਅਗਲਾ ਅੰਗ ਸਮਝਣਾ ਚਾਹੀਦਾ ਹੈ।

ਇਕ ਸ਼ਬਦ ਧਰ ਦੀ ਵੰਨਗੀ ਅਗੇ ਦਿਤੀ ਜਾਂਦੀ ਹੈ :

**ਧਰ** – (੧) (ਧਰ ਸੰਸਕ੍ਰਿਤ) (ਆਸਰਾ, ਟੇਕ, ਓਟ)

"ਮੈਂ ਧਰ ਨਾਮੁ ਜਿਉ ਰਾਖਹੁ ਰਹਨ" (ਗਉੜੀ ੧, ਅਸ: ੧੪ ੩ : ੪)

ਆਸ ੧ ਅਸ ੨੦, ੧ : ੨ ; ਮਾਰੂ ੧, ਸੋਲ੍ਹਾ ੨, ੧੫ : ੩ ॥

**ਧਾਰਣੁ**—(ਆਸਰਾ)—"ਹਿਰਦੈ ਨਾਮੁ ਸਰਬ ਧਨੁ ਧਾਰਣੁ ਗੁਰ ਪਰਸਾਦੀ ਪਾਈਐ"
(ਭੈਰ ੧, ੭, ੧ : ੧)

**ਧਾਰਿ**—(ਆਸਰਾ ਦੇਣਾ)—"ਭਰਿਪੁਰਿ ਧਾਰਿ ਰਹਿਆ ਸਭ ਠਉਰ" (ਆਸਾ ੧, ਅਸ ੧, ੧+ : ੨)

**ਧਾਰੀ**—(ਆਸਰਾ ਦੇਣਾ, ਚਲਾਣਾ) "ਪੰਚ ਬੈਲ ਗਡੀਆ ਦੇਹ ਧਾਰੀ" (ਰਾਮ ੧, ੧੧, ੨:੧)

**ਧਾਰੇ**—(ਆਸਰਾ ਦੇਵੇ) "ਗੁਰ ਰੂਪ ਮੁਰਾਰੇ ਤ੍ਰਿਭਵਣ ਧਾਰੇ ਤਾਕੇ ਅੰਤੁ ਨ ਪਾਇਆ"
(ਤੁਖਾ: ੧, ਛੰਤ ਪ੍ਰ:, ੨ : ੩)

**੦ ਰ, ਧਰਣੀ**—(ਧਰਣੀਧਰ—ਧਰਤੀ ਦਾ ਆਸਰਾ) "ਧੀਰਜ ਧਰਮ ਧਰਣੀਧਰ ਟੇਕ"
(ਧੰਨਾ: ੧, ਅਸ: ੧, ੭ : ੨)—ਮਾਰੂ ੧, ਸੋਲ੍ਹਾ ੪, ੮ : ੩ ॥

**੦ ਰਾ, ਧਰਣੀ**—(ਧਰਣੀਧਰਾ—ਧਰਤੀ ਦਾ ਆਸਰਾ, ਧਰਤੀ ਟਿਕਾਣ ਵਾਲਾ, ਪ੍ਰਮਾਤਮਾ)
"ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ" (ਧੰਨਾ ੧, ਛੰਤ ੧, ੧ : ੬)

**੦ ਰੁ, ਧਰਣੀ**—(ਧਰਣੀਧਰੁ—ਧਰਤੀ ਦਾ ਆਸਰਾ, ਪ੍ਰਮਾਤਮਾ) "ਧਨ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ" (ਰਾਮ: ੧, ਦਖ, ੩ : ੩)

(੨) **ਧੁਰਾ**—"ਧਰ ਤੂਟੀ ਗਾਡੋ ਸਿਰ ਭਾਰਿ" (ਰਾਮ: ੧, ੧੧, ੨:੩)

(੩) >ਧਰਣਿ—(ਧਰਤੀ, ਮਿੱਟੀ, ਸ੍ਰਿਸ਼ਟੀ) "ਤੂੰ ਕਾਇਆ ਮੈਂ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ।" (ਗਉ: ੧, ੧੩, ੧:੩)

—ਗਉੜੀ ੧, ੧੯, ੪ : ੧; ਆਸਾ ੧, ਅਸ ੩, ੪ : ੧ ; ਮਾਰੂ ੧, ਸੋਲ੍ਹਾ ੧੨, ੧ : ੨ ॥

੦ ਰਣਾ—(ਧਰਤੀ) "ਰਖਿ ਰਖਿ ਪੈਰ ਧਰੇ ਪਉ ਧਰਣਾ" (ਮਾਰੂ ੧, ਸੋਲਹਾ ੩, ੧੫ : ੧)

੦ ਰਣਿ—(ਧਰਤੀ) "ਧਰਣਿ ਗਗਨ ਨਹ ਦੇਖਉ ਦੋਇ" (ਗਉੜੀ ੧, ਅਸ ੫, ੩ ੧)
—ਆਸਾ ੧, ਅਸ ੫ : ੫, ੨; ਗੂਜ ੧, ਅਸ ੨, ੨ : ੨; ਰਾਮ ੧, ਅਸ ੯, ੧ : ੧; ਮਾਰੂ ੧, ਸੋਲਹਾ ੧੫, ੧ : ੨ ॥

੦ ਰਣੀ—(ਧਰਤੀ) "ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ" (ਗਉੜੀ ੧, ੧੮, ੨ : ੧)

੦ ਰਣੀਧਰ—(ਧਰਤੀ ਨੂੰ ਆਸਰਾ ਦੇਣ ਵਾਲਾ, ਬਲਦ ਅਥਵਾ ਧੌਲ)—ਵੇਖੋ ਧਰ (੧)—ਧਰ, ਧਰਣੀ ।

੦ ਰਣੀਧਰਾ—(ਧਰਤੀ ਦਾ ਆਸਰਾ, ਪਰਮਾਤਮਾ)—ਵੇਖੋ ਧਰ (੧)—ਧਰਾ, ਧਰਣੀ ।

੦ ਰਣੀਧਰੁ—(ਧਰਤੀ ਦਾ ਆਸਰਾ, ਪਰਮਾਤਮਾ)—ਵੇਖੋ ਧਰ (੧)—ਧਰੁ, ਧਰਣੀ ।

੦ ਰਤਿ—(ਧਰਤੀ) "ਸੁਣਿਐ ਧਰਤਿ ਧਵਲ ਆਕਾਸ" (ਜਪੁ ੧, ੮ : ੨)
—ਜਪੁ ੧, ੩੮ ਸ. ੧; ਆਸਾ ੧, ਵਾਰ ੧੦ ਸ, ੧, ੨:੬; ਬਿਲਾ ੧, ਥਿਤੀ ੩.੨; ਮਾਰੂ ੧ ਸੋਲਹਾ ੧੩, ੫ : ੧; ੧੭, ੬ : ੧; ਭੈਰ ੧, ਅਸ ੧, ੩ : ੧; ਮਲਾ ੧, ਅਸ ੪, ੬ : ੨; ਵਾਰ ੧ : ੨ ॥

੦ ਰਤੀ—(ਧਰਤੀ) "ਧਰਤੀ ਹੋਰੁ ਪਰੈ ਹੋਰੁ ਹੋਰੁ" (ਜਪੁ ੧, ੧੬ : ੧੫)
— ਜਪੁ ੧, ੩੪ : ੩, ਸਿਰੀ ੧, ੧, ੨ : ੧; ੧੩, ੨ : ੨; ੨੬, ੧ : ੧; ੨੭, ੧ : ੧; ਅਸ ੧੭, ੭ : ੨; ਮਾਝ ੧, ਵਾਰ ੪ ਸ, ੧, ੧ : ੨; ੯ ਸ, ੧, ੧ : ੨, ੧੯ ਸ, ੧, ੧ : ੨; ਆਸਾ ੧, ੭, ੧ : ੧ ॥

੦ ਰਨਿ—(ਧਰਤੀ)—"ਇਕਿ ਧਰਨਿ ਗਗਨ ਮਹਿ ਠਉਰ ਨ ਪਾਵਹਿ" (ਆਸਾ ੧, ੧੫, ੧:੭)

੦ ਰਾ—(ਧਰਤੀ)—"ਨ ਸਿਧ ਸਾਧਿਕ ਧਰਾ" (ਮਾਝ ੧, ਵਾਰ ੧੩ ਸ, ੧, ੨ : ੨)

੦ ਰਿ—(ਧਰਤੀ)—"ਬਾਝੁ ਕਲਾ ਧਰਿ ਗਗਨੁ ਧਰੀਆ" (ਧਨਾ ੧, ਅਸ ੩, ੨ : ੪)

—ਧਾਰਣ—(ਧਰਤੀ, ਸ੍ਰਿਸ਼ਟੀ)—"ਕੁਦਰਤਿ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ ਜਾਣੈ" (ਵਡ ੧, ਅਲਾ ੨, ੪ : ੩)
— ਧਨਾ ੧, ਅਸ ੨, ੪ : ੪ ॥

(੪) (ਧਾਰਨ ਕਰਨ ਵਾਲਾ, ਪਾਲਣ ਵਾਲਾ)—"ਪਵਨ ਕਾ ਵਾਸਾ ਸੁੰਨਿ ਨਿਵਾਸਾ ਅਕਲ ਕਲਾ ਧਰ ਸੋਈ ।" (ਰਾਮ ੧; ਸਿਧ ੫੯ : ੨)

—ਧਾਰਾ—(ਧਾਰਨ ਕੀਤਾ)—"ਅਹਿਨਿਸਿ ਪਾਲਹਿ ਰਾਖਿ ਲੇਹਿ ਆਤਮ ਸੁਖਧਾਰਾ ।" (ਗਉੜੀ ੧, ਅਸ ੧੭, ੧ : ੨)

—ਧਾਰੀ—(ਧਾਰਨ ਕੀਤੀ)—"ਸੁੰਨ ਕਲਾ ਅਪਰੰਪਰਿ ਧਾਰੀ" (ਮਾਰੂ ੧, ਸੋਲਹਾ ੧੭ ੧:੧)
(ਧਾਰਨ ਕਰਨ ਵਾਲਾ)—"ਹੋਇ ਕੁਚੀਲੁ ਰਹਾਂ ਮਲੁਧਾਰੀ" (ਮਾਝ ੧, ਵਾਰ ੪ ਸ, ੧, ੧੫)
—ਰਾਮ ੧, ਦਖ ੨੯ : ੮ ॥

—ਧਾਰੁ—(ਧਾਰਨ ਕਰ)—"ਅਦਲ ਅਫਲੁ ਗੁਰਮਤੀ ਧਾਰੁ (ਆਸਾ ੧, ਅਸ ੩, ੮ : ੨ ॥)

**ਧਰਣਹੀ, ਧਰਣਿ, ਧਰਣੀ**–ਧਰਤੀ - ਵੇਖੋ 'ਧਰ' - (੩) ॥

**ਧਰਣੀ ਧਰ, ਧਰਣੀ ਧਰਾ, ਧਰਣੀ ਧਰੁ**- ਧਰਤੀ ਦਾ ਮਾਲਕ, ਪ੍ਰਮਾਤਮਾ, ਵੇਖੋ 'ਧਰ'-(੧),(੩)

**ਧਰਤਿ, ਧਰਤੀ**–ਧਰਤੀ, ਵੇਖੋ 'ਧਰ'-,੩) ॥

**ਧਰਨਿ, ਧਰਾ**-ਧਰਤੀ, ਵੇਖ ਧਰ- ੩) ॥

**ਧਰਾਈਐ**— (ਰਖਾਈਐ)-ਮਿਠਾ ਨਾਉ ਧਰਾਈਐ ਗਲਿ ਅਉਗਣ ਭਾਰਾ ॥

(ਮਾਰੂ ੧, ਅਸ ੧, ੭:)

੦ **ਏ** (ਰਖਾਏ)—ਜੇਕੋ ਨਾਉ ਧਰਾਏ ਵਡਾ, ਸਾਦ ਕਰੇ ਮਨਿ ਭਾਣੇ ॥ (ਆਸਾ ੧, ੩੯, ੩ : ੧)

**ਧਰਿ**—(੧) (ਬਣਾ ਦਿਤਾ)—ਮਾਤ੍ਰ ਬੂੰਦ ਤੇ ਧਰਿ ਚਕ੍ਰ ਫੇਰਿ ॥ (ਬਸੰ ੧, ਅਸ ੧, ੨ : ੩)
—ਬਸੰ ੧, ਅਸ ੨, ੪ : ੪ ॥

(੨) (ਰਖਕੇ)—ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥

(ਸਿਰੀ ੧, ਪਹ ੧, ੨ : ੫ ॥)

—ਮਾਝ ੧, ਵਾਰ ੧੯ ਸ, ੧, ੧ : ੩; ਗਉੜੀ ੧, ੧, ੧ : ੩ ; ਆਸਾ ੧, ਵਾਰ ੧੪ ਸ, ੧, ੧ : ੬; ੧੮ : ੪; ਮਾਰੂ ੧, ੨, ੨ : ੩; ਸੋਲਾ ੧੪, ੧੧ : ੩ ॥

੦ **ਰਿਆ**—(ਰਖਿਆ) ਨਾਨਕ ਬਦਰਾ ਮਾਲ ਕੇ ਭੀਤਰਿ ਧਰਿਆ ਆਣਿ ॥

(ਸੂਹੀ ੩, ਵਾਰ ੧੨ ਸ, ੧, ੧ : ੧)

੦ **ਰੀ**—(ਰਖੀ)–ਨਾਨਕੁ ਗੁਰਮੁਖਿ ਪਰਗਟੁ ਹੋਇਆ ਜਾ ਕਉ ਜੋਤਿ ਧਰੀ ਕਰਤਾਰ ਜੀਉ ॥

(ਸਿਰੀ ੧, ਅਸ ੨੮. ੧੫:੩)

—ਆਸਾ ੧, ੭, ੧ : ੧; ੨੨, ੨ : ੨; ਬਿਲਾ ੧, ਛੰਤ ੧, ੧ : ੨; ਰਾਮ ੧, ਸਿਗੋ ੧:੩; ਮਾਰੂ ੧, ਸੋਲਾ ੫, ੧ : ੩, ੧੩, ੫ : ੧ ॥

੦ **ਰੀਆ**—(ਧਰਿਆ)–ਬਾਝੁ ਕਲਾ ਧਰਿ ਗਗਨੁ ਧਰੀਆ ॥ (ਬਸੰ ੧, ਅਸ ੩, ੨ : ੪)

੦ **ਰੀਆਸੁ**—(ਧਰਿਆ, ਇਕਠਾ ਕੀਤਾ)–ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂ ਧਰੀਆਸੁ ਜੀਉ ॥

(ਸੂਹੀ ੧, ਕੁਚ ੧ : ੧੪)

੦ **ਰੇ**—(ਰਖਣਗੇ, ਕਢਣਗੇ)—ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥ (ਜਪੁ ੧, ੭:੫)
ਗਉ ੧, ੧੮, ੨ : ੧; ਆਸਾ ੧, ੭, ੪ : ੧ ; ੧੮, ੧ : ੪ ; ੩੮, ੨ : ੨ ;
ਧਨਾ ੧, ਅਸ ੧, ੨ : ੧ ; ਮਾਰੂ ੧, ਸੋਲਾ ੩, ੧੫ : ੧; ੪, ੮ : ੩; ੧੨, ੧ : ੨ ॥

੦ **ਰੇਉ**—(ਧਰਾਂ, ਦਿਆਂ)-ਸੇ ਗੁਣ ਮੰਞੁ ਨ ਆਵਨੀ ਕੈ ਜੀ ਦੋਸ ਧਰੇਉ ਜੀਉ ॥

(ਸੂਹੀ ੧, ਕੁਚ ੧ : ੪)

੦ **ਰੇਦੀ**—(ਧਰੇ, ਰਖੇ)–ਕਰ ਕਰਿ ਕਰਤਾ ਕੰਗਣੁ ਪਹਿਰੈ ਇਨ ਬਿਧਿ ਚਿਤੁ ਧਰੇਦੀ ॥

(ਆਸਾ ੧, ਕੁਚ ੩੫, ੨ : ੧)

੦ **ਰੇਹੁ**–(ਦਿਆਂ, ਧਰਾਂ)--ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸ ਧਰੇਹ ॥ (ਤਿਲੰ ੧, ਅਸ ੧,੪:੨)

੦ ਰੈ—(ਦੇਂਦਾ ਹੈ, ਰਖਦਾ ਹੈ)—"ਕਲਾ ਧਰੈ ਹਿਰੈ ਸੁਈ"

(ਮਾਝ ੧, ਵਾਰ ੧੩ ਸ, ੧, ੭ : ੩)

—ਵਡ ੧, ਛੰਤ ੨, ੮ : ੪; ਧੰਨਾ ੧, ੪, ੩ : ੨; ਰਾਮ ੧, ੮, ੩ : ੨ ॥

—**ਧਾਰਿ**—(ਰਖ ਕੇ, ਧਰਕੇ)—

ਆਪਣੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ ॥

(ਸਿਰੀ ੧, ੨੮, ੧੬ : ੩)

—ਆਸਾ ੧, ਪਟੀ ੨੨ : ੧ ॥

—**ਧਾਰੇ**—(ਰਖੇ, ਧਰੇ)—ਹਉਮੈ ਮਾਰਿ ਮਿਲੈ ਪਗੁ ਧਾਰੇ ॥ (ਧੰਨਾ ੧, ਅਸ ੧, ੫ : ੪)

—ਰਾਮ ੧, ਦਓ ੫੨ : ੨ ॥

(੩) ਧਰਤੀ—ਵੇਖੋ 'ਧਰ' (੩)

**ਧਰਿਆ**—ਰਖਿਆ—ਵੇਖੋ 'ਧਰਿ' (੨)

**ਧਰੀ**—ਰਖੀ—ਵੇਖੋ "ਧਰਿ" (੨)

**ਧਰੀਆ**—ਧਰਿਆ, ਰਖਿਆ— ਵੇਖੋ "ਧਰਿ" (੨)

**ਧਰੀ ਆਸੁ**—ਧਰਿਆ, ਇਕੱਠਾ ਕੀਤਾ—

**ਧਰੇ**—(੧) (ਰਖਣਗੇ, ਕੱਢਣਗੇ)—ਵੇਖੋ "ਧਰਿ" (੨)

(੨) (ਕਰੇ)—ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥ (ਜਪੁ ੧, ੪ : ੪)

—ਮਾਝ ੧, ਵਾਰ ੨੦ : ੩; ਆਸਾ ੧, ਵਾਰ ੧੦ ਸ, ੧, ੨ : ੩;
ਧੰਨਾ ੧, ੪, ੫ : ੨; ਤਿਲੰ ੧, ੩, ੧ : ੫; ਰਾਮ ੧, ਦਓ ੩ : ੧;
ਮਾਰੂ ੧, ੭, ੪ : ੧੦; ਅਸ ੧, ੩ : ੧; ਮਲਾ ੧, ਵਾਰ ੧੩ : ੨ ॥

—**ਧਾਰਏ**—(ਕਰਕੇ)—ਰੂਪ ਰੰਗੁ ਪਿਆਰੁ ਹਰਿ ਸਿਉ ਹਰਿ ਆਪਿ ਕਿਰਪਾ ਧਾਰਏ ॥

(ਤੁਖਾ ੧, ਛੰਤ ੬, ੩ : ੬)

—**ਧਾਰਿ**—(ਕਰਕੇ)—'ਸੋ ਪ੍ਰਭੁ ਰਾਖੈ ਕਿਰਪਾ ਧਾਰਿ ॥' (ਗਉੜੀ ੧, ਅਸ ੧੬, ੩ : ੨)

—ਆਸਾ ੧, ੧੨, ੩ : ੩; ਅਸ ੯, ੪ : ੪, ਗੂਜ ੧, ਅਸ ੨, ੮ : ੨;
ਸੂਹੀ ੧, ਅਸ ੫, ੧ : ੨; ਬਸੰ ੧, ਅਸ ੧, ੮ : ੪ ॥

**ਧਾਰੀ**—(ਕਰਕੇ, ਕੀਤੀ, ਬਣਾਈ)—ਪ੍ਰਹਲਾਦ ਉਧਾਰੇ ਕਿਰਪਾ ਧਾਰੀ ॥

(ਗਉੜੀ ੧, ਅਸ ੯, ੪ : ੩)

—ਸੋਰ ੧, ੮, ੨ : ੧; ਬਿਲਾ ੧, ੪, ੪ : ੩; ਰਾਮ ੧, ੧੦, ੧ : ੧; ਮਾਰੂ ੧,
ਸੋਲਾ ੮, ੬ : ੧; ੧੯, ੧੩ : ੧; ਤੁਖਾ ੧ ਛੰਤ ੫, ੧ : ੩ ॥

—**ਧਾਰੇ**—(ਕਰੇ)—"ਕੁਦਰਤਿ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ ਜਾਣੈ ॥

(ਵਡ ੧, ਅਲਾ ੨, ੪ : ੩)

(੩) (ਦੇਵੇ)-ਪੂਰਬ ਜਨਮ ਕੇ ਲੇਖੁ ਨ ਮਿਟਈ ਜਨਮਿ ਮਰੈ ਕਾ ਕਉ ਦੋਸੁ ਧਰੇ ॥

(ਮਾਰੂ ੧, ਅਸ ੮, ੯ : ੧)

**ਧਰੇਉ**—(ਧਰਾਂ, ਦਿਆਂ)-ਵੇਖੋ 'ਧਰਿ' (੨)
**ਧਰੇਈ**—(ਧਰੇ, ਰਖੇ)—ਵੇਖੋ 'ਧਰਿ' (੨)
**ਧਰੇਹੁ** (ਧਰਾਂ, ਦਿਆਂ)-ਵੇਖੋ 'ਧਰਿ' (੨)
**ਧਰੈ**—(ਦੇਂਦਾ ਹੈ, ਰਖਦਾ ਹੈ)-ਵੇਖੋ 'ਧਰਿ' (੨)
**ਧਾਰ**—(੧) > ਧਾਰਾ (ਸੰਸਕ੍ਰਿਤ) (ਨਦੀ, ਧਾਰ (ਕਿਸੇ ਤਰਲ ਪਦਾਰਥ ਦੀ)
— ਅੰਮ੍ਰਿਤਧਾਰ ਗਗਨਿ ਦਸ ਦੁਆਰਿ ॥ (ਗਉ ੧, ੮, ੧ : ੨)
—ਤੁਖਾ ੧, ਬਾਰਾ ੪ : ੧; ਮਲਾ ੧, ਅਸ ੪, ੫ : ੩ ॥
○ **ਰਾ**—(ਧਾਰ, ਧਾਰੀ)-ਉਨਵਿ ਘਨਸੇ ਨੀਝਰ ਧਾਰਾ ॥ (ਰਾਮ ੧, ਦਖ ੮ : ੫)
○ **ਰੈ**—(ਧਾਰਾ)-ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥ (ਆਸਾ ੧, ੩੮, ੪ : ੨)
(੨) (ਪਹਾੜੀ)—ਨਾ ਜਲੁ ਡੂੰਗਰ ਨ ਊਚੇ ਧਾਰ ॥ (ਮਲਾ ੧, ਅਸ ੪, ੩ : ੩)
**ਧਾਰਦੇ**—(ਕਰਕੇ)—ਵੇਖੋ 'ਧਰੇ' (੨)
**ਧਾਰਣ**—(ਧਰਤੀ)—ਵੇਖੋ 'ਧਰ' (੩)
**ਧਾਰਣੁ**—(ਆਸਰਾ)—ਵੇਖੋ 'ਧਰ' (੧)
**ਧਾਰਾ**—(੧) (ਧਾਰਨ ਕੀਤਾ)—ਵੇਖੋ 'ਧਰ' (੪)
(੨) (ਧਾਰੀ)—ਵੇਖੋ 'ਧਾਰ' (੧)
**ਧਾਰਿ**—(੧) (ਆਸਰਾ ਦੇਣਾ)—ਵੇਖੋ 'ਧਰ' (੧)
(੨) (ਰਖਕੇ)—ਵੇਖੋ 'ਧਰਿ' (੨)
(੩) (ਕਰਕੇ)—ਵੇਖੋ 'ਧਰੇ' (੨)
(੪) (ਸੰਭਾਲਨਾ)— ਭਰਿਪੁਰਿ ਧਾਰਿ ਰਹੇ ਮਨ ਮਾਹੀ ॥

(ਆਸਾ ੧, ਅਸ ੯, ੬ : ੩)
—ਮਾਰੂ ੧, ਸੋਲਾ ੨, ੧੨ : ੩ ॥
(੫) (ਮੰਨ ਲਈਏ; ਸਮਝੀਏ)-ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ ॥
(ਸੋਰ ੧, ਅਸ ੩, ੮ : ੧)
(੬) (ਟਿਕਾਣਾ, ਟਿਕਣਾ, ਰਚਨਾ ਕਰਨੀ)
ਭਰਿਪੁਰਿ ਧਾਰਿ ਰਹੇ ਅਤਿ ਪਿਆਰੇ ॥
(ਤੁਖਾ ੧, ਛੰਤ ੫, ੨ : ੧)
○ **ਰਿਆ**—(ਟਿਕਾਇਆ)—ਜਿਨਿ ਕਰਿ ਕਾਰਣੁ ਧਾਰਿਆ ਸਭਸੈ ਦੇਇ ਅਧਾਰੁ ਜੀਉ ॥

(ਸੂਹੀ ੧, ਅਸ ੨, ੮ : ੧)
—ਬਿਲਾ ੧, ੩, ੪ : ੨ ॥
○ **ਰੀ**—(ਟਿੱਕਾਈ, ਟਿੱਕਾ ਰਖੀ ਹੈ)

—ਅਊਹਠਿ ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲ ਧਾਰੀ ॥

(ਰਾਮ ੧, ੯, ੧ : ੧)

—ਸਾਰ ੧, ੩, ੪ ; ੨ ॥

○ ਰੀਐ—(ਟਿਕਾਈ ਹੋਈ ਹੈ)—ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ ।

(ਆਸਾ ੧, ਵਾਰ ੨੦ : ੧)

○ ਰੇ—(ਟਿਕਾਏ)—ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥

(ਜਪੁ ੧, ੨੭ : ੧੪)

—ਆਸਾ ੧, ਸੋਦ ੧, ੧ : ੧੪; ਗਉ ੧, ਅਸ ੮, ੮ : ੧; ਆਸਾ ੧, ਸੋਦ ੧, ੧ : ੧੪; ਛੰਤ ੩, ੧ : ੨; ਵਡ ੧, ਅਲਾ ੨, ੪ : ੩ ॥

○ ਰੈ—(ਟਿਕਾਈ ਰਖੈ)—ਅਪਿਉ ਪੀਓ ਆਤਮ ਸੁਖ ਧਾਰੈ ॥ (ਰਾਮ ੧, ਸਿਧ ੬੩ : ੪)

**ਧਾਰਿਆ**—(ਟਿਕਾਇਆ)—ਵੇਖੋ 'ਧਾਰਿ' (੬)

**ਧਾਰੀ**—(੧) (ਆਸਰਾ ਦੇਣਾ, ਚਲਾਣਾ)—ਵੇਖੋ 'ਧਰ' (੧)

(੨) (ਧਾਰਨ ਕੀਤੀ)—ਵੇਖੋ 'ਧਰ' (੪)

(੩) (ਧਾਰਨ ਕਰਨ ਵਾਲਾ)—ਵੇਖੋ 'ਧਰ' (੪)

(੪) (ਕਰਕੇ)—ਵੇਖੋ 'ਧਰ' (੨)

(੫) (ਟਿਕਾਈ)—ਵੇਖੋ 'ਧਾਰਿ' (੬)

**ਧਾਰੀਐ**—(ਟਿਕਾਈ ਹੋਈ ਹੈ)—ਵੇਖੋ 'ਧਾਰਿ' (੬)

**ਧਾਰੁ**—(ਧਾਰਨ ਕਰ)—ਵੇਖੋ 'ਧਰ' (੪)

**ਧਾਰੇ**—(੧) (ਆਸਰਾ ਦੇਵੇ)—ਵੇਖੋ 'ਧਰ' (੧)

(੨) (ਰਖੇ)—ਵੇਖੋ 'ਧਰਿ' (੨)

(੩) (ਕਰੇ)—ਵੇਖੋ 'ਧਰੇ' (੨)

(੪) (ਟਿਕਾਏ)—ਵੇਖੋ 'ਧਾਰਿ' (੬)

(੫) (ਚੁੱਕੇ)—ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ ॥ (ਮਾਰੂ ੧, ਸੋਲਾ ੨੦, ੧੦ : ੧)

**ਧਾਰੈ**—(੧) (ਧਾਰ)—ਵੇਖੋ 'ਧਰ' (੧)

(੨) (ਟਿਕਾਇਆ)—ਵੇਖੋ 'ਧਾਰਿ' (੬)

—: ੦ :—

# ਖਾਲਸਾ ਟ੍ਰੈਕਟ ਸੁਸਾਇਟੀ ਦੀ ਪੰਜਾਬੀ ਸਾਹਿਤ ਨੂੰ ਦੇਣ

(Contribution of Khalsa Tract Society to Panjabi Literature)

Prof. GURINDAR SINGH

The year 1894 saw the birth of the Khalsa Tract Society which was founded by the late religious and Literary sovereigns Bhai Kaur Singh ji Dhupia, Bhai Vir Singh ji and some others. To make its voice known to the public, the Society started a monthly paper named the NIRGUNIARA. By now the Society has published about 1340 issues.

An intensive study of the Society's messanger *Nirguniara* makes it clear that the contribution of the Society to the Panjabi Language and the people, Sikh community and the Sikh religion, society at large is unique

In the days when there was a dearth of scholars, a scarcity of great persons alongwith retrogression in religious and cultural fields. The Nirguniara served as a beacon light for the guidance of ignorant masses. This monthly by removing the cover of ignorance made the sikh masses consious of their rich, unique and pious religious and cultural heritage. It incited the people for devotion to God, whose grace only can help the suffering world out of the miseries of life. In this way the Khalsa Tract Society through *Nirguniara* presented to the people the ideal spiritual way of life which was shown by the ten Gurus.

Though the society was primarily religious one, yet a detailed study of its tracts makes it evident that the society not only propagated the tenets of the Sikh relgion but also made useful contribution in the other spheres of the life of the land.

The society stressed on inward perfection and spiritual solace instead of outward and physical beautification and sensous satisfaction. For the complete development of human personality the Society in its tracts presented in a good literary style all aspects of human life such as religious, social, cultural, ethical, educational, literary and scientific etc. In the field of science it published many useful books in the form of tracts on subjects such as hygiene and physiology, botany and zoology, astronomy, geography, chemistry, physics, agriculture and horticulture etc. For the uplift of the women it did unprecedented work. It published works on cooking, household, home science and tailoring etc. in the Nirguniara. -Author

# ਭੂਮਿਕਾ

'ਨਿਰਗੁਣਿਆਰਾ' ਟ੍ਰੈਕਟਾਂ ਦੀ ਖੋਜ-ਭਰਪੂਰ ਵਿਵੇਚਨਾ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਖ਼ਾਲਸਾ ਟ੍ਰੈਕਟ ਸੁਸਾਇਟੀ ਦੀ ਪੰਜਾਬੀ ਬੋਲੀ, ਪੰਜਾਬੀ ਸਾਹਿਤ, ਪੰਜਾਬੀ ਜਨਤਾ, ਸਿਖ ਭਾਈਚਾਰਾ, ਸਿਖ ਧਰਮ ਤੇ ਸਮਾਜ ਆਦਿ ਲਈ ਕੀਤੀ ਗਈ ਸੇਵਾ, ਸਮੇਂ ਦੀ ਲੋੜ ਅਨੁਸਾਰ, ਅਦੁੱਤੀ ਹੈ। ਵਿਚਾਰਾਂ ਦੀ ਘਾਟ, ਮਹਾਂ ਪੁਰਖਾਂ ਦੀ ਥੁੜ, ਧਾਰਮਕ ਪੱਤਨ, ਸਦਾਚਾਰਕ ਗਿਰਾਵਟ ਤੇ ਕੌਮ ਦੀ ਅਵ-ਉਨਤੀ ਦੇ ਸਮੇਂ 'ਨਿਰਗੁਣਿਆਰੇ' ਨੇ ਗਿਆਨ-ਵਿਹੂਣੀ ਜਨਤਾ ਲਈ ਇਕ ਪ੍ਰਕਾਸ਼-ਸਤੰਭ ਦਾ ਕੰਮ ਕੀਤਾ। ਅਗਿਆਨ ਅੰਧੇਰੇ ਦਾ ਵਿਨਾਸ਼ ਕਰਕੇ ਪੰਜਾਬੀ ਸੰਤਾਨ ਨੂੰ ਆਪਣੇ ਅਮੀਰ, ਉੱਚਤਮ ਤੇ ਪਵਿਤ੍ਰ ਧਾਰਮਕ ਤੇ ਸਭਿਆਚਾਰਕ ਵਿਰਸੇ ਤੋਂ ਪਰਿਚਿਤ ਕਰਾਇਆ ਹੈ। ਮਨੁੱਖਾਂ ਨੂੰ 'ਪ੍ਰੇਮਾ-ਭਗਤੀ' ਦੀ ਲਗਨ ਲਾ ਕੇ ਉਸ ਦੀ ਕ੍ਰਿਪਾ-ਦ੍ਰਿਸ਼ਟੀ ਨਾਲ 'ਜਗਤ ਜਲੰਦਾ' ਰੱਖਣ ਦਾ, ਪ੍ਰਸ਼ੰਸਾ-ਯੋਗ ਆਦਰਸ਼ ਤੇ ਆਤਮੀਯ ਯਤਨ ਹੈ।

ਪੰਜਾਬੀ ਦੇ ਪਾਠਕਾਂ ਵਿੱਚ ਇਹ ਆਮ ਪ੍ਰਚਲਿਤ ਹੈ ਕਿ 'ਸੁਸਾਇਟੀ' ਨੇ ਕੇਵਲ ਧਰਮ ਨੂੰ ਹੀ ਪ੍ਰਚਾਰਿਆ ਹੈ, ਤੇ ਇਸ ਦਾ ਵਿਸ਼ੈ-ਖੇਤ੍ਰ ਧਰਮ ਤਕ ਹੀ ਸੀਮਿਤ ਹੈ। ਪਰੰਤੂ ਟ੍ਰੈਕਟਾਂ ਦੀ ਬਹੁ-ਗਿਣਤੀ ਦੇ ਵਿਸ਼ਲੇਸ਼ਣ ਤੋਂ ਸਪਸ਼ਟ ਹੁੰਦਾ ਹੈ ਕਿ 'ਸੁਸਾਇਟੀ' ਦੁਆਰਾ ਪ੍ਰਕਾਸ਼ਿਤ ਟ੍ਰੈਕਟਾਂ ਦੇ ਵਿਸ਼ਾਲ ਤੇ ਵਿਰਾਟ ਵਿਸ਼ੈ-ਬ੍ਰਿਛ ਦੀਆਂ ਸਾਖਾਂ ਸਮੁੱਚੇ ਮਾਨਵ-ਜੀਵਨ ਉਤੇ ਛਾਈਆਂ ਹੋਈਆਂ ਹਨ, ਬੇਸ਼ਕ ਇਸ ਬ੍ਰਿਛ ਦੀਆਂ ਜੜ੍ਹਾਂ ਪਰਮਾਰਥ ਦੀ ਉਰਵਰ ਤੇ ਪਵਿਤ੍ਰ ਧਰਤੀ ਵਿਚ ਲੱਗੀਆਂ ਹੋਈਆਂ ਹਨ, ਅਤੇ ਇਸ ਦੀ ਸਿੰਚਾਈ ਆਦਰਸ਼ਵਾਦ ਦੇ ਪਾਣੀ ਨਾਲ ਹੀ ਕੀਤੀ ਜਾਂਦੀ ਹੈ। ਪੱਛਮੀ ਲੋਕ ਮਨੁੱਖੀ ਏਕਤਾ ਤੇ ਸਮਾਜਵਾਦ ਦੀ ਸਮਰਥਕ ਅਵੱਸ਼ ਹੈ, ਪਰ ਪੱਛਮ ਦੀਆਂ ਰੁਚੀਆਂ ਪਦਾਰਥਕ ਕੀਮਤਾਂ ਉਤੇ ਆਸ਼ਰਿਤ ਹਨ। ਇਸ ਦੇ ਵਿਪਰੀਤ 'ਸੁਸਾਇਟੀ' ਨੇ ਭਾਰਤੀ ਸੰਸਕ੍ਰਿਤੀ ਤੋਂ ਸੁਚੇਤ ਤੇ ਨਿਰੋਲ ਪਦਾਰਥਕ ਕੀਮਤਾਂ ਤੋਂ ਅੱਭਜ ਰਹਿ ਕੇ ਮਾਨਵ-ਉਨਤੀ, ਏਕਤਾ ਤੇ ਸਮਾਜਵਾਦ ਲਈ ਧਰਮ ਨੂੰ ਆਧਾਰ ਬਣਾਇਆ ਹੈ ਤੇ ਆਤਮਿਕ ਕੀਮਤਾਂ ਅਪਣਾਈਆਂ ਹਨ।

'ਸੁਸਾਇਟੀ' ਨੇ ਸਭ ਤੋਂ ਵਡਾ ਉੱਦਮ ਵੀ ਇਹੋ ਕੀਤਾ ਹੈ ਕਿ ਮੁਰਝਾ ਚੁਕੀ ਧਰਮ-ਲਤਿਕਾ ਆਪਣੇ ਟ੍ਰੈਕਟ ਰੂਪੀ ਕਾਨਿਆਂ ਦਾ ਸਹਾਰਾ ਦੇ ਕੇ, ਇਕ ਵਾਰ ਫਿਰ, ਖੁਲ੍ਹੀ ਤੇ ਸਵੱਛ ਫ਼ਿਜ਼ਾ ਵਿਚ ਸਾਹ ਲੈਣ ਦੇ ਯੋਗ ਬਣਾਇਆ। 'ਸੁਸਾਇਟੀ' ਦੇ ਸੰਚਾਲਕਾਂ ਤੇ ਟ੍ਰੈਕਟਾਂ ਦੇ ਲੇਖਕਾਂ ਨੇ ਨਸ਼ਟ ਹੋ ਰਹੇ ਧਰਮ ਨੂੰ ਪੁਨਰ ਸੁਰਜੀਤ ਕੀਤਾ ਤੇ ਇਸ ਦੀ ਸੰਖਰਤਾ ਲਈ ਯੋਗ ਯਤਨ ਕੀਤੇ। ਫਲ ਵਜੋਂ ਧਰਮ-ਇਤਿਹਾਸ ਨੇ ਉਹਨਾਂ ਵਿਅਕਤੀਆਂ ਤੇ ਉਹਨਾਂ ਦੀ ਯਾਦ ਨੂੰ ਅਮਰਤਾ ਪ੍ਰਦਾਨ ਕੀਤੀ ਹੈ।

ਅਗਲੇਰੇ ਪੰਨਿਆਂ ਉਤੇ ਅਸੀਂ ਵੇਖਾਂਗੇ ਕਿ ਟ੍ਰੈਕਟ-ਖੇਤ੍ਰ ਵਿਚ ਧਰਮ ਤੇ ਪਰਮਾਰਥ ਦੀ ਪ੍ਰਧਾਨਤਾ

ਦੇ ਅਤਿਰਿਕਤ ਮਾਨਵ-ਵਾਦੀ ਸਤਯੰ, ਸ਼ਿਵੰ ਤੇ ਸੁੰਦਰਮ ਦੀ ਤ੍ਰਿਵੈਣੀ ਦਾ ਪਰਵਾਹ ਅਤੁਟ ਚਲ ਰਿਹਾ ਹੈ। ਪਰੰਤੂ ਇਸ ਤ੍ਰਿਵੈਣੀ ਵਿਚ ਪਦਾਰਥ ਸੱਚ ਦੀ ਬਜਾਏ ਆਤਮ-ਸੱਚ, ਆਰਥਕਤਾ ਦੀ ਜਗਾ ਸਦਾਚਾਰਕ ਉੱਚਤਾ ਅਤੇ ਫਾਨੀ ਦ੍ਰਿਸ਼ਟਮਾਨ ਸੁਤੰਤਰਤਾ ਦੀ ਥਾਂ ਆਤਮ ਸੁਹਜ ਦੇ ਜਲ ਦਾ ਵਹਾਓ ਦ੍ਰਿਸ਼ਟੀ ਗੋਚਰ ਹੁੰਦਾ ਹੈ। ਮਨੁੱਖੀ ਆਪੇ ਦੇ ਬਾਹਰੀ ਪੱਖ ਅਥਵਾ ਇੰਦ੍ਰੀਆਤਮਕ ਤ੍ਰਿਪਤੀ ਦੀ ਅਪੇਕਸ਼ਾ ਆਂਤਰਿਕ ਪਹਿਲੂ ਅਥਵਾ ਆਤਮਕ ਤ੍ਰਿਪਤੀ ਉਤੇ ਅਧਿਕ ਜ਼ੋਰ ਹੈ। ਮਨੁਖੀ ਵਿਅਕਤਿਤ੍ਵ ਦੇ ਸੰਪੂਰਣ ਵਿਕਾਸ ਲਈ ਮਾਨਵ-ਜੀਵਨ ਨਾਲ ਸੰਬੰਧਿਤ ਹਰ ਵਿਸ਼ੇ ਧਾਰਮਕ, ਸਾਮਾਜਕ, ਸਭਿਆਚਾਰਕ, ਸਦਾਚਾਰਕ, ਵਿਦਿਅਕ, ਵਿਗਿਆਨਕ ਤੇ ਸਾਹਿਤਕ ਆਦਿ ਨੂੰ ਟ੍ਰੈਕਟਾਂ ਦਾ ਸਾਹਿਤਕ ਜਾਮਾ ਪੁਆ ਕੇ ਪਾਠਕਾਂ ਦੇ ਹਿਤ ਲਈ ਪ੍ਰਕਾਸਿਤ ਕੀਤਾ ਹੈ। ਪਿਛਲੇਰੇ ਟ੍ਰੈਕਟਾਂ ਦੇ ਪਹਿਲੇ ਦੋ ਤਿੰਨ ਪੰਨਿਆਂ ਉੱਤੇ ਚੋਣਵੀਆਂ ਖ਼ਬਰਾਂ ਵੀ ਛਾਪੀਆਂ ਜਾਂਦੀਆਂ ਰਹੀਆਂ ਹਨ।

ਸਾਹਿੱਤ-ਬਗੀਚੇ ਵਿਚ ਵੀ, 'ਸੁਸਾਇਟੀ' ਦੀ ਦੇਣ ਆਦਰ-ਯੋਗ ਹੈ। ਇਹ 'ਸੁਸਾਇਟੀ' ਦੁਆਰਾ ਪ੍ਰਕਾਸ਼ਿਤ ਟ੍ਰੈਕਟਾਂ ਦਾ ਹੀ ਫਲ ਹੈ ਕਿ ਆਧੁਨਿਕ ਸਾਹਿੱਤ ਰੂਪਾਂ ਰੂਪੀ ਫੁੱਲ ਪੰਜਾਬੀ ਸਾਹਿੱਤ-ਬਗੀਚੇ ਵਿਚ ਖਿੜੇ ਅਤੇ ਪੰਜਾਬੀ ਬੋਲੀ ਨੂੰ ਆਪਣੀ ਸੁਗੰਧੀ ਨਾਲ ਸੁਗੰਧਿਤ ਤੇ ਸਜੀਵ ਵੀ ਕੀਤਾ। ਇਨ੍ਹਾਂ ਟ੍ਰੈਕਟਾਂ ਨੇ ਵਿਦਿਅਕ ਉੱਨਤੀ ਲਈ ਵੀ ਸਫਲ ਤੇ ਪ੍ਰਸ਼ੰਸਾ-ਯੋਗ ਸੇਵਾ ਕੀਤੀ ਹੈ।

ਖਾਲਸਾ ਟ੍ਰੈਕਟ ਸੁਸਾਇਟੀ ਨੇ 'ਨਿਰਗੁਣਿਆਰਾ' ਦੁਆਰਾ ਜੋ ਸੇਵਾ ਪੰਜਾਬੀ ਭਾਸ਼ਾ ਅਤੇ ਪੰਜਾਬੀ ਵਾਰਤਕ ਦੀ ਕੀਤੀ ਹੈ, ਉਹ ਵੀ ਅਦੁੱਤੀ ਤੇ ਸਜਦਾ ਕਰਨ ਯੋਗ ਹੈ। ਟ੍ਰੈਕਟਾਂ ਦੇ ਲੇਖਕਾਂ ਨੇ ਪੰਜਾਬੀ ਵਾਰਤਕ ਨੂੰ ਪੰਡਤਾਊ ਭਾਸ਼ਾਵਾਂ (ਬ੍ਰਜੀ ਤੇ ਸੰਸਕ੍ਰਿਤ ਆਦਿ) ਦੇ ਪ੍ਰਭਾਵ ਹੇਠੋਂ ਕੱਢ ਕੇ ਇਸ ਨੂੰ ਸੰਜੋਗਾਤਮਕ ਦੀ ਜਗ੍ਹਾ ਵਿਜੋਗਾਤਮਕ ਬਣਾਉਣ ਲਈ ਵਿਸ਼ਰਾਮ-ਚਿੰਨ੍ਹਾਂ ਨਾਲ ਭੂਸ਼ਿਤ ਕੀਤਾ ਹੈ। ਸੰਜਮ, ਸਪਸ਼ਟਤਾ ਤੇ ਸੁਭਾਵਕਤਾ ਲਿਆ ਕੇ ਇਸ ਦੀ ਵਿਵੇਚਨਾ-ਸ਼ਕਤੀ ਨੂੰ ਬਲਵਾਨ ਬਣਾਇਆ ਅਤੇ ਸੂਖਮ ਤੋਂ ਸੂਖਮ ਅਨੁਭੂਤੀਆਂ ਨੂੰ ਅਭਿਵਿਅਕਤ ਕਰਨ ਦੀ ਸਮਰੱਥਾ ਬਖਸ਼ੀ ਹੈ। ਪੰਜਾਬੀ ਵਾਰਤਕ ਨੂੰ ਨਿਰੋਲ ਭਾਵੁਕਤਾ ਤੇ ਕਲਪਣਾਂ ਦੀ ਤੰਗ ਬੁੱਕਲ ਵਿਚੋਂ ਕੱਢ ਕੇ ਦਰਸ਼ਨ ਤੇ ਬੁਧੀ ਦੇ ਗੰਭੀਰ ਮੰਡਲ ਵਿਚ ਪੁਚਾਇਆ, ਅਤੇ ਸਰਧਾ ਦੀ ਜਗ੍ਹਾ ਨਿਆਇ, ਵਿਵੇਕ ਤੇ ਉਕਤੀ ਯੁਕਤੀ ਨੂੰ ਲਿਆਂਦਾ ਹੈ। ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਵਾਰਤਕ, 'ਸੁਸਾਇਟੀ' ਦੁਆਰਾ ਪ੍ਰਕਾਸਿਤ ਟ੍ਰੈਕਟਾਂ ਰਾਹੀਂ ਕ੍ਰਮ-ਬਧ ਉੱਨਤੀ ਕਰਦੀ ਅੱਜ ਦੀ ਵਿਗਿਆਨਕ ਤੇ ਸੁਧ ਸਾਹਿੱਤਕ ਅਵਸਥਾ ਤਕ ਪਹੁੰਚੀ ਹੈ।

ਅੰਤ ਵਿਚ ਇਹ ਲਿਖ ਦੇਣਾ ਵੀ ਉਚਿਤ ਹੀ ਹੋਵੇਗਾ ਕਿ ਖ਼ਾਲਸਾ ਟ੍ਰੈਕਟ ਸੁਸਾਇਟੀ ਹੁਣ ਆਪਣੀ ਬਿਧ ਅਵਸਥਾ ਦੇ ਚੁਹੱਤਰਵੇਂ ਵਰਸ ਵਿਚ ਪ੍ਰਵੇਸ਼ ਕਰ ਚੁਕੀ ਹੈ (ਸ਼ਾਇਦ ਹੀ ਕਿਸੇ ਹੋਰ ਸਾਹਿੱਤ-ਸਮਿਤੀ ਦੀ ਇਤਨੀ ਲੰਮੀ ਉਮਰ ਹੋਵੇ)। ਤੇ ਇਸ ਦੇ ਮੁਖ ਸਰੀਰਿਕ ਅੰਗ—ਲੇਖਕ ਤੇ ਪ੍ਰਬੰਧਕ—ਲਗਪਗ ਨਿਰਬਲ ਹੋ ਚੁਕੇ ਹਨ, ਤੇ ਸਰਪ੍ਰਸਤਾ ਦੀ ਘਾਟ ਵੀ ਹੈ। ਇਸ ਲਈ ਹੁਣ ਇਹ ਆਪਣੇ ਪੁਰਾਣੇ ਇਕਤ੍ਰ ਕੀਤੇ ਧੰਨ (ਲਿਖਤਾਂ) ਦੇ ਆਸਰੇ ਹੀ ਜੀਵਿਤ ਹੈ। ਨਵੇਂ ਖਰੜੇ ਘਟ ਹੀ ਪ੍ਰਕਾਸਿਤ ਹੁੰਦੇ ਹਨ, ਤੇ ਯੁਵਕ ਅਵਸਥਾ ਵਿਚ ਪ੍ਰਾਪਤ ਕੀਤੀ ਪ੍ਰਸੰਸਾ ਤੇ ਹੁਲਾਰ ਸਦਕਾ ਹੀ ਹੁਣ ਤਕ ਗਤੀਸ਼ੀਲ ਹੈ। ਇਸ ਦੀ ਮਾਨਤਾ

ਵਿਚ ਵੀ ਕਾਫ਼ੀ ਘਾਟਾ ਵਿਖਾਈ ਦਿੰਦਾ ਹੈ । ਇਸ ਘਾਟੇ ਦੇ ਦੋ ਕਾਰਣ ਪ੍ਰਤੀਤ ਹੁੰਦੇ ਹਨ । ਇਕ ਤਾਂ ਇਸ ਦਾ ਸਮੇਂ ਦੀਆ ਲੋੜਾਂ ਨੂੰ ਪਹਿਲਾਂ ਦੀ ਤਰ੍ਹਾਂ ਪੂਰਾ ਨਾ ਕਰ ਸਕਣਾ, ਅਤੇ ਦੂਜਾ, 'ਸੁਸਾਇਟੀ' ਦੇ ਜੋ ਸਹਿਰਦ ਤੇ ਨਿਸ਼ਕਾਮ ਸਹਿਯੋਗੀ ਅਤੇ ਸਹਾਇਕ ਸਨ, ਉਨ੍ਹਾਂ ਵਿਚੋਂ ਲਗਪਗ ਸਾਰੇ ਹੀ ਮਹਾਂ ਨੀਂਦ ਦੀ ਗੋਦ ਵਿਚ ਸੁੱਤੇ ਦੈਵੀ ਆਨੰਦ ਮਾਣ ਰਹੇ ਹਨ, ਅਤੇ ਇਸ ਯੁਗ ਦੀ ਪਨੀਰੀ ਪਦਾਰਥਕ ਕੀਮਤਾਂ ਦੀ ਉਪਾਸ਼ਕ ਹੋਣ ਕਰਕੇ ਇਸ ਧਾਰਮਿਕ ਸੰਸਥਾ ਨਾਲ ਨਾਤਾ ਜੋੜਨ ਨੂੰ ਆਪਣੀ ਸ਼ਾਨ ਦੇ ਵਿਰੁਧ ਸਮਝਦੀ ਹੈ, ਤੇ ਨਾਲੇ ਉਸ ਕੋਲ ਅੱਜ ਦੇ ਮਸ਼ੀਨੀ ਯੁਗ ਵਿਚ ਆਦਰਸ਼ਵਾਦੀ ਤੇ ਧਾਰਮਕ ਸੂਤ੍ਰਾਂ ਦੀਆ ਰਚਨਾਵਾਂ ਪੜ੍ਹਨ ਦੀ ਵਿਹਲ ਵੀ ਨਹੀਂ ।

# ਰਾਜਨੀਤਕ, ਸਮਾਜਕ ਅਤੇ ਧਾਰਮਕ ਪਿਛੋਕੜ

'ਖ਼ਾਲਸਾ ਟ੍ਰੈਕਟ ਸੁਸਾਇਟੀ' ਦੇ ਅਸਤਿਤ੍ਵ ਧਾਰਨ ਕਰਨ ਸਮੇਂ ਪੰਜਾਬ ਵਿਚ ਸਿੱਖ ਰਾਜ ਦੇ ਅੰਤ ਅਤੇ ਸਾਮਰਾਜ ਦੀ ਸਥਾਪਤੀ ਨੂੰ ਲਗਪਗ ਪੰਜ ਦਹਾਕੇ ਬੀਤ ਚੁਕੇ ਸਨ। ਇਨ੍ਹਾਂ ਪੰਜਾਹ ਸਾਲਾਂ ਵਿਚ ਸਮੇਂ ਨੇ ਕਈ ਰੰਗ ਬਦਲੇ। ਪੰਜਾਬ ਵਿਚ ਰਾਜਨੀਤਕ, ਸਮਾਜਕ ਅਤੇ ਧਾਰਮਕ ਪਰਿਵਰਤਨਾਂ ਦੇ ਕਾਰਣ ਪੰਜਾਬ ਅਤੇ ਪੰਜਾਬੀਅਤ ਨੇ ਵੀ ਕਈ ਭੇਸ ਵਟਾਏ।

ਪੰਜਾਬ ਵਿਚ ਸਿੱਖ ਰਾਜ ਦੇ ਪ੍ਰਥਮ ਤੇ ਅੰਤਿਮ ਸਫਲ ਸ਼ਾਸਕ, ਮਹਾਰਾਜਾ ਰਣਜੀਤ ਸਿੰਘ ੨੭ ਜੂਨ, ੧੮੩੯ ਈ੦ ਨੂੰ ਮਹਾਕਾਲ ਦੀ ਗੋਦ ਵਿਚ ਜਾ ਸੁੱਤੇ। ਉਸ ਅਭਾਗੇ ਦਿਨ ਤੋਂ ਸਿੱਖ ਸ਼ਾਸਕਾਂ ਤੇ ਸਿੱਖ ਸ਼ਾਸਨ ਦੇ ਵਿਨਾਸ ਦੇ ਉਭਰਦੇ ਆਸਾਰ ਪ੍ਰਤੱਖ ਹੋਣੇ ਸ਼ੁਰੂ ਹੋ ਗਏ ਸਨ। ਡੋਗਰੇ, ਸੰਧਾਵਾਲੀਏ ਤੇ ਪੁਰਬੀਆ (ਤੇਜ ਸਿੰਘ ਤੇ ਲਾਲ ਸਿੰਘ) ਦੇ ਅਧ-ਸਵਰਾਜ ਅਤੇ ਅੰਗ੍ਰੇਜ਼ਾਂ ਦੀ ਕੁਟਿਲ ਰਾਜਸੀ ਨੀਤੀ ਦੇ ਕਾਰਣ ਸਿਖ ਰਾਜ ਦਾ ਸੁੰਦਰ ਭਵਨ ਸਭਰਾਉਂ ਦੀ ਲੜਾਈ (ਜਨਵਰੀ, ੧੮੪੬ ਈ) ਉਪਰੰਤ ਹੀ ਢੇਰੀ ਹੋ ਗਿਆ, ਅਤੇ ਮਾਰਚ ੧੮੪੯ ਈ੦ ਨੂੰ ਲਾਰਡ ਡਲਹੌਜ਼ੀ ਨੇ ਪੰਜਾਬ ਉਤੇ ਪੂਰਣ ਅਧਿਕਾਰ ਜਮਾ ਲਿਆ। ਇਤਿਹਾਸਕ ਜ਼ਬਾਨ ਵਿਚ ਇਸ ਕਬਜ਼ੇ ਨੂੰ 'ਪੰਜਾਬ ਉਤੇ ਸੰਨ੍ਹ' ਵੀ ਕਿਹਾ ਜਾਂਦਾ ਹੈ।

ਇਸ ਰਾਜਨੀਤਕ ਪਰੀਵਰਤਣ ਨੇ ਅਧਿਕਤਰ ਪੰਜਾਬ ਦੀ ਜਨਤਾ (ਵਿਸ਼ੇਸ਼ ਕਰ ਸਿੱਖਾਂ) ਉਤੇ ਮਾਰੂ ਪ੍ਰਭਾਵ ਪਾਇਆ। ਅੰਗ੍ਰੇਜ਼ਾਂ ਦੀ ਕੁਟਿਲ ਤੇ ਅਸਭਯ ਰਾਜਸੀ ਨੀਤੀ ਨੇ ਪੰਜਾਬੀ ਜਨਤਾ ਵਿਚ ਉਨ੍ਹਾਂ ਪ੍ਰਤੀ ਘ੍ਰਿਣਾ ਅਤੇ ਨਾਮਿਲਵਰਤਨ ਦੀ ਭਾਵਨਾ ਉਤਪੰਨ ਕਰ ਦਿੱਤੀ ਸੀ। ਇਸ ਲਈ ਅੰਗ੍ਰੇਜ਼ਾਂ ਨੇ ਪੰਜਾਬ ਵਿਚ ਆਪਣੇ ਖ਼ੁਸ਼ਾਮਦੀ ਪੂਰਬੀਆ ਨੂੰ ਪਰਾਜਿਤ ਸਿੱਖਾਂ ਨਾਲੋਂ ਅਧਿਕ ਸਰਕਾਰੀ ਅਸਾਮੀਆਂ ਪ੍ਰਦਾਨ ਕੀਤੀਆਂ ਤੇ ਦੂਜੇ, ਸਿਖ ਰਾਜਸੀ ਸੱਤਾ ਗੁਆ ਬੈਠੇ ਸਨ। ਇਨ੍ਹਾਂ ਦੋਹਾਂ ਕਾਰਣਾਂ ਕਰਕੇ ਸਿਖਾਂ ਦੇ ਮਨਾਂ ਨੂੰ ਇਕ ਵਿਸ਼ੇਸ਼ ਭਾਂਤ ਦੇ ਹੀਣਤਾ-ਭਾਵ ਨੇ ਗ੍ਰਸਿਤ ਕੀਤਾ, ਜਿਸ ਦੇ ਫਲ-ਸਰੂਪ ਸਿੱਖ ਪਤਿਤ ਹੋਣੇ ਸ਼ੁਰੂ ਹੋ ਗਏ।

ਪੰਜਾਬ ਵਿਚ ਸਾਮਰਾਜ ਦੀ ਸਥਾਪਤੀ ਤੋਂ ਲਗਪਗ ਅੱਠ ਸਾਲ ਬਾਅਦ (੧੮੪੯ ਈ੦ ਤੋਂ ੧੯੦੦ ਈ੦ ਦੇ ਸਮੇਂ ਵਿਚ) ਪਹਿਲੀ ਪਰਮੁਖ ਇਤਿਹਾਸਿਕ ਘਟਨਾ ੧੮੫੭ ਦਾ ਗ਼ਦਰ ਹੈ, ਜਿਸ ਨੇ ਪੰਜਾਬ ਤੇ ਸਮੁੱਚੇ ਭਾਰਤ ਦੀਆਂ ਰਾਜਸੀ ਅਤੇ ਸਭਿਆਚਾਰਕ ਸਥਿਤੀਆਂ ਨੂੰ ਝੰਜੋੜਿਆ ਤੇ ਪ੍ਰਭਾਵਿਤ ਕੀਤਾ। ਇਸ ਵਿਦਰੋਹ ਨੂੰ ਦਬਾਉਣ ਲਈ ਪੰਜਾਬੀਆਂ ਨੇ ਅੰਗ੍ਰੇਜ਼ਾਂ ਦੀ ਤਨੋਂ, ਮਨੋਂ ਤੇ ਧਨੋਂ ਮਦਦ ਕੀਤੀ। ਵਿਰੋਧਭਾਵੀ ਆਲੋਚਕ ਵਿਦਰੋਹ ਨੂੰ 'ਸੁਤੰਤਰਤਾ ਦੀ ਜੰਗ' ਕਹਿ ਕੇ ਸਿਖਾਂ ਨੂੰ ਦੇਸ਼-ਧ੍ਰੋਹੀ ਸਿੱਧ ਕਰਦੇ ਹਨ। ਪਰੰਤੂ ਇਤਿਹਾਸ ਦੀ ਕਸਵੱਟੀ ਉਤੇ ਪਰਖਿਆਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਵਿਦਰੋਹ ਨੂੰ 'ਰਾਸ਼ਟ੍ਰੀਯ ਸੁਤੰਤਰਤਾ ਲਈ ਜੰਗ' ਕਹਿਣਾ ਇਤਿਹਾਸਕ ਸੱਚ ਨਹੀਂ ਸਗੋਂ ਮਨ-ਇੱਛਕ ਵਿਚਾਰ ਹੈ। ਅਤੇ

ਸਿੱਖਾਂ ਦਾ ਅੰਗ੍ਰੇਜ਼ਾਂ ਨੂੰ ਸਹਿਯੋਗ ਦੇਣ ਦੇ ਪਿੱਛੇ ਵੀ ਇਤਿਹਾਸਕ ਕਾਰਣ ਸਨ ।

੧. ਇਤਿਹਾਸਕ ਖੋਜ ਸਪਸ਼ਟ ਕਰਦੀ ਹੈ ਕਿ ਵਿਦਰੋਹੀ ਨੇਤਾ (ਨਾਨਾ ਸਾਹਿਬ ਤੇ ਰਾਣੀ ਝਾਂਸੀ ਆਦਿ) ਸੁਤੰਤਰਤਾ ਦੀ ਜੰਗ ਦੀ ਅਗਵਾਈ ਨਹੀਂ ਸਨ ਕਰ ਰਹੇ ਸਗੋਂ ਵਿਦਰੋਹ ਦੇ ਪੜਦੇ ਪਿੱਛੇ ਉਨ੍ਹਾਂ ਦੇ ਨਿਜੀ ਹਿਤ ਵਿੱਦਮਾਨ ਸਨ ।

੨. ਮੁਸਲਮਾਨਾਂ (ਬਹਾਦੁਰ ਸ਼ਾਹ ੧੮੩੭–੧੮੬੨) ਦਾ ਵਿਦਰੋਹ ਵਿਚ ਭਾਗ ਲੈਣ ਦਾ ਉਦੇਸ਼ ਮੁਗਲ ਰਾਜ ਦੀ ਪੁਨਰ-ਸਥਾਪਨਾ ਲਈ ਤਰਲਾ ਹੀ ਸੀ । ਦੂਜੇ, ਬਹਾਦਰ ਸ਼ਾਹ ਨੇ ਅੰਗ੍ਰੇਜ਼ ਸਿਖ ਲੜਾਈਆਂ ਸਮੇਂ ਅੰਗ੍ਰੇਜ਼ਾਂ ਦੀ ਸਹਾਇਤਾ ਕੀਤੀ ਸੀ । ਅਤੇ ਨਾ ਹੀ ਸਿਖਾਂ ਨੂੰ ਮੁਗਲ-ਸਿਤਮ ਅਜੇ ਭੁੱਲੇ ਸਨ ।

੩. ਪੂਰਬੀਆਂ ਪ੍ਰਤੀ ਵੀ ਸਿੱਖਾਂ ਦੀ ਭਾਵੁਕ ਸਾਂਝ ਦੀ ਬਜਾਏ ਘ੍ਰਿਣਾ ਦੇ ਭਾਵ ਪ੍ਰਬਲ ਸਨ ।[] ਇਸ ਤੋਂ ਬਿਨਾਂ ਹਿੰਦੂਆਂ ਤੇ ਮੁਸਲਮਾਨਾਂ ਨੇ ਸਿਖਾਂ ਨੂੰ ਆਪਣੇ ਵਿਸ਼ਵਾਸ ਵਿਚ ਲੈਣ ਦੀ ਖੇਚਲ ਹੀ ਨਹੀਂ ਕੀਤੀ ।

---

[] ਐਸ: ਐਸ: ਥਾਰਬਰਨ ਨੇ ਆਪਣੀ ਕਿਤਾਬ "The Punjab in Peace and War" ਵਿਚ ਲਿਖਿਆ ਹੈ ਕਿ

"The Sikhs had recent scores to pay off : their narrow defeats by the English, good straightforward fighters, had been honourable to the vanquished but that black effeminate Purbias, who had run away in battle, should for two thirds of the garrison of the Punjab and boast that they, no the Feringhees had humbled the pride of the Khalsa and were holding them down, was bitternes to a domineer-people who but for those Feringhees would have long before placed their Maharaja of the Peacock Throne of the effete Moghal

Sir Henry Lawrence himself, who writing in 1856 of the causes of Sikh War had said, "proportionately few of the instigators of opposition at Lahore in the Sikh Army were Sikhs. They were mostly British subjects, many of them deserters. The general feeling of the Sikhs was hardly hostile: many of the sikhs were friendly, decidedly so, campared with the Hindoostanees in the Punjab Service, and since those wars not only was the Sikh fatherland garrisoned by those intruder but every Civil post of emolument was held by them. Sikhs and indeed all Punjabees had, therefore, in 1857 good cause for hating Hindoostanees."

੪. ਸਮਾਜਕ, ਸਭਿਆਚਾਰਕ ਅਤੇ ਧਾਰਮਕ ਸੁਵਿਧਾਵਾਂ ਪ੍ਰਾਪਤ ਹੋ ਜਾਣ ਕਾਰਣ ਪੰਜਾਬੀ ਜਨਤਾ ਵਿਚ ਅੰਗ੍ਰੇਜ਼ਾਂ ਪ੍ਰਤੀ ਸ਼ਰਧਾ ਉਤਪੰਨ ਹੋ ਚੁਕੀ ਸੀ।

੫. ਪੰਜਾਬ ਵਿਚ ਕੋਈ ਵੀ ਅਜਿਹਾ ਨੇਤਾ ਸ਼ੇਸ਼ ਨਹੀਂ ਸੀ ਜੋ ਅੰਗ੍ਰੇਜ਼ਾਂ ਵਿਰੁਧ ਜਨਤਾ ਨੂੰ ਉਤੇਜਿਤ ਕਰ ਸਕਦਾ।

੬. ਸਭਰਾਉਂ, ਚੇਲਿਆਂ ਵਾਲਾ ਅਤੇ ਗੁਜਰਾਤ ਦੀਆਂ ਲੜਾਈਆਂ ਵਿਚ ਪਰਾਜਿਤ ਹੋ ਜਾਣ ਕਰਕੇ ਸਿਖ ਸਰਦਾਰਾਂ ਵਿਚ ਨਿਰਾਸ਼ਾ-ਭਾਵ ਪੈਦਾ ਹੋ ਚੁਕਾ ਸੀ। ਇਸ ਮਾਨਸਿਕ ਸ਼ਿਥਿਲਤਾ ਨੇ ਉਨ੍ਹਾਂ ਨੂੰ ਗ਼ਦਰ ਵਿਚ ਭਾਗ ਲੈਣ ਤੋਂ ਵਿਵਰਜਿਤ ਕੀਤਾ।

ਉਕਤ ਕਾਰਣਾਂ ਕਰਕੇ ਪੰਜਾਬੀ ਜਨਤਾ (ਵਿਸ਼ੇਸ਼ ਕਰ ਸਿਖਾਂ) ਨੇ ਵਿਦਰੋਹ ਵਿਚ ਹਿੱਸਾ ਲੈਣ ਤੋਂ ਸੰਕੋਚ ਕੀਤਾ ਅਤੇ ਇਸ ਦੇ ਉਲਟ ਅੰਗ੍ਰੇਜ਼ਾਂ ਦੀ ਸਹਾਇਤਾ ਕੀਤੀ। ਇਸ ਸਹਾਇਤਾ ਕਾਰਣ ਹੀ ਪੰਜਾਬੀ ਜਨਤਾ ਵਿਚੋਂ ਭਾਵੁਕ-ਸੰਗਠਨ ਗੁੰਮ ਹੋਣਾ ਸ਼ੁਰੂ ਹੋ ਗਿਆ। ਇਸ ਪੱਤਨ ਦਾ ਪ੍ਰਭਾਵ ਧਰਮਾਂ ਉਤੇ ਵੀ ਪੈਣਾ ਸੁਭਾਵਕ ਹੀ ਸੀ।

ਵਿਦਰੋਹ ਦੀ ਸਮਾਪਤੀ ਉਪਰੰਤ ਅੰਗ੍ਰੇਜ਼ਾਂ ਨੇ ਪੰਜਾਬ ਨੂੰ ਹੌਲੀ ਹੌਲੀ, ਆਧੁਨਿਕ ਸਭਿਅਤਾ ਦੀਆਂ ਸੁਖ-ਸਹੂਲਤਾਂ ਨਾਲ ਸੰਪੰਨ ਕਰਨ ਦਾ ਯਤਨ ਕੀਤਾ। ਸੜਕਾਂ ਬਣਾਈਆਂ, ਨਹਿਰਾਂ ਵਿਉਂਤੀਆਂ ਗਈਆਂ, ਸਕੂਲ, ਦਵਾਖ਼ਾਨੇ ਅਤੇ ਜੇਲ੍ਹਾਂ ਬਣਾਈਆਂ ਗਈਆਂ ਅਤੇ ਹਰ ਜ਼ਿਲੇ ਵਿਚ ਇਕ ਬਾਕਾਇਦਾ ਮਾਲੀ-ਪ੍ਰਬੰਧ ਕਾਇਮ ਕੀਤਾ ਗਿਆ ਅਤੇ ਸਭ ਤੋਂ ਵਧ ਕੇ ਇਕ ਇਕਸਾਰ ਕਾਨੂੰਨਾਂ ਦੀ ਨੇਮਾਵਲੀ ਅਪਣਾਈ ਗਈ।// ਪੂਰਵ-ਵਰਤੀ ਮਾਲੀ-ਪ੍ਰਬੰਧ ਦਾ ਪੁਨਰ-ਸੰਗਠਨ ਕਰਨ ਤੋਂ ਬਿਨਾਂ ਅਰਾਜਕਤਾ ਦੇ ਕਾਰਣ ਪੈਦਾ ਹੋਈ ਸਮਾਜਕ ਅਸੁਰਖਿਅਤਾ ਦੀ ਸਮੱਸਿਆ ਨੂੰ ਪੂਰੀ ਤਰ੍ਹਾਂ ਹਲ ਕੀਤਾ। ਗਊ-ਗ਼ਰੀਬ ਨੂੰ ਪੂਰਣ ਸਮਾਜਕ ਤੇ ਧਾਰਮਕ ਸੁਰਖਿਅਤਾ ਪ੍ਰਦਾਨ ਕੀਤੀ।

੧੮੪੬ ਈ: ਤੋਂ ੧੯੦੦ ਈ: ਤਕ ਸਿਖਾਂ ਨੇ ਸਿਖ ਰਾਜ ਦੇ ਪੂਰਵਾਧਿਕਾਰੀ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੇ ਸਿਖਾਂ ਵਾਲੇ ਗੌਰਵ ਤੇ ਸ਼ਾਨ ਨੂੰ ਪੁਨਰਾਵਸਥਾ ਵਿਚ ਲਿਆਉਣ ਦੇ ਤਿੰਨ ਅਸਫਲ ਯਤਨ ਕੀਤੇ। ੧੮੫੭ ਈ. ਵਿਚ ਮਹਾਰਾਣੀ ਜਿੰਦਾਂ ਦੁਆਰਾ, ੧੮੫੭–੧੮੭੩ ਈ: ਤਕ ਨਾਮਧਾਰੀ ਸੰਪਰਦਾਇ ਵਲੋਂ ਅਤੇ ੧੮੮੦–੯੦ ਈ ਵਿਚ ਰੂਸ ਦਾ ਸਹਿਯੋਗ ਪ੍ਰਾਪਤ ਕਰਕੇ ਮਹਾਰਾਜ ਦਲੀਪ ਸਿੰਘ ਵਲੋਂ। ਇਨ੍ਹਾਂ ਵਿਚੋਂ ਨਾਮਧਾਰੀ ਲਹਿਰ (੧੮੫੭-੧੮੭੩) ਵਿਸ਼ੇਸ਼ ਵਰਨਣ ਯੋਗ ਹੈ। ਇਸ ਲਹਿਰ ਨੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀਆਂ ਤਿੰਨ ਨਿਆਮਤਾਂ—ਰਾਜ, ਫੌਜ ਅਤੇ ਧਰਮ ਨੂੰ—ਪੁਨਰ-ਸੁਰਜੀਤ ਕਰਨ ਲਈ ਯਤਨ ਕੀਤੇ। ਇਸ ਮੰਤਵ-ਪੂਰਤੀ ਲਈ ਇਸ ਲਹਿਰ ਦੇ ਨੇਤਾ ਬਾਬਾ ਰਾਮ ਸਿੰਘ (੧੮੧੫-੧੮੮੫) ਨੇ ਨੇਪਾਲ ਅਤੇ ਕਸ਼ਮੀਰ ਦੇ ਸ਼ਾਸਕਾਂ ਨਾਲ ਖਤੋ-ਕਿਤਾਬਤ ਵੀ ਕੀਤੀ। ਗਊ-ਬੱਧ-ਵਿਰੋਧਤਾ ਦੇ ਅਤਿਰਿਕਤ ਇਸ ਲਹਿਰ ਦੇ ਮੁਖ ਉਦੇਸ਼ ਵਿਦੇਸ਼ੀ ਰਾਜ ਤੇ ਸਭਿਆਚਾਰ ਵਿਰੁਧ ਪ੍ਰਚਾਰ,

// ਪੰਜਾਬ (ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ ਭਾਗ ੨), ਸੰਪਾਦਕ ਡਾ: ਗੰਡਾ ਸਿੰਘ ਪੰ: ੩੨.

ਨਾ-ਮਿਲਵਰਤਣ, ਅਤੇ ਜਾਗੀਰਦਾਰੀ ਸ਼ਾਨੋ-ਸ਼ੌਕਤ ਦਾ ਅੰਤ ਕਰ ਕੇ ਸੁਦੇਸ਼ੀ ਆਦਰਸ਼ਕ ਭਾਵਨਾ ਉਤਪਨ ਕਰਨਾ, ਹੀ ਸਨ। ਹਿੰਦੂ-ਜਾਤੀ ਦਾ ਸਹਿਯੋਗ ਪ੍ਰਾਪਤ ਕਰਨ ਲਈ ਇਸ ਲਹਿਰ ਨੇ ਹਿੰਦੂ-ਰਹਿਤ-ਮਰਿਆਦਾ ਨੂੰ ਵੀ ਅਪਣਾਇਆ। ਨਾਮਧਾਰੀਆਂ ਨੇ ਧਾਰਮਿਕ ਖੇਤਰ ਵਿਚ ਪੈਰ ਜਮਾ ਕੇ ਰਾਜਨੀਤਕ ਮੱਲਾਂ ਵੀ ਮਾਰਨੀਆਂ ਸ਼ੁਰੂ ਕੀਤੀਆਂ। ਪਰੰਤੂ ਇਹ ਲਹਿਰ ਸਰਕਾਰ ਦੀ ਸੰਦੇਹਾਤਮਕ ਦ੍ਰਿਸ਼ਟੀ ਦਾ ਕੇਂਦਰ ਬਣ ਗਈ ਅਤੇ ਕੁਝ ਇਕ ਅੱਤਵਾਦੀ ਸਾਮਰਾਜਵਾਦੀਆਂ ਨੇ ਸਵਰਾਜ ਦੇ ਸੁਪਨੇ ਵੇਖਦੀ ਇਸ ਲਹਿਰ ਨੂੰ ਕੁਚਲ ਦਿੱਤਾ। ਇਸ ਲਹਿਰ ਦੇ ਵਿਨਾਸ਼ ਦਾ ਦੂਜਾ ਕਾਰਣ, ਇਸ ਦੇ ਅਨੁਆਈਆਂ ਵਿਚ ਫੁਟ ਦੇ ਬੀਜ ਦਾ ਪੁੰਗਰਨਾ ਅਤੇ ਉਨ੍ਹਾਂ ਦਾ ਅਨੁਸ਼ਾਸਨ ਰਹਿਤ ਹੋ ਜਾਣਾ ਵੀ ਸੀ। ਕੂਕਾ ਲਹਿਰ ਦੇ ਹਿਰਦਾ-ਵੇਧਕ ਅੰਤ ਦਾ ਤੀਜਾ ਕਾਰਣ, ਪੰਜਾਬੀ ਜਨਤਾ ਵਲੋਂ ਸਹਿਯੋਗ ਦੀ ਅਪ੍ਰਾਪਤੀ ਸੀ। ਪੰਜਾਬੀ ਜਨਤਾ ਦੇ ਕਈ ਵਰਗਾਂ ਨੇ, ਅੰਗ੍ਰੇਜ਼ੀ ਰਾਜ-ਪ੍ਰਬੰਧ ਤੋਂ ਪੂਰੀ ਭਾਂਤ ਸੰਤੁਸ਼ਟਤਾ ਪ੍ਰਾਪਤ ਹੋਣ ਕਰਕੇ, ਉਕਤ ਲਹਿਰ ਤੋਂ ਗ਼ਾਫ਼ਿਲ ਰਹਿਣਾ ਹੀ ਉਚਿਤ ਸਮਝਿਆ।

ਰਾਜਨੀਤਕ ਪਰਿਵਰਤਨ ਦੇ ਕਾਰਣ ਸਮਾਜਕ ਢਾਂਚੇ ਦਾ ਰੂਪ ਵੀ ਪਰਿਵਰਤਤ ਹੋ ਜਾਣਾ ਸੁਭਾਵਕ ਹੀ ਸੀ। ਇਸ ਕਾਲ ਵਿਚ ਨਵੀਆਂ ਸਮਾਜਕ ਜਮਾਤਾਂ ਹੋਂਦ ਵਿਚ ਆਈਆਂ। ਮਹਾਰਾਜਾ ਰਣਜੀਤ ਸਿੰਘ ਦੇ ਸ਼ਾਸਨ-ਕਾਲ ਵਿਚ ਜਟ ਸਿਖ ਪਿੰਡਾਂ ਦੀ ਸੱਤਾ ਸਨ ਅਤੇ ਗ਼ੈਰ ਜਮਾਤ ਜਟਾਂ ਦੇ ਰਹਿਤ ਅਤੇ ਪ੍ਰਭਾਵ-ਅਧੀਨ ਹੀ ਵਿਚਰਦੀ ਸੀ। ਕਿਸਾਨਾਂ ਨੂੰ ਸਾਮਾਜਕ ਖੇਤਰ ਵਿਚ ਉੱਤਮ ਥਾਂ ਪ੍ਰਾਪਤ ਸੀ, ਪਰ ਗ਼ੈਰ-ਜੱਟ ਜਮਾਤ ਅਰਥਾਤ ਸ਼ਾਹ ਹੀਣੇ ਸਨ। ਪਰੰਤੂ ਅੰਗ੍ਰੇਜ਼ਾਂ ਦੇ ਆਗਮਨ ਨੇ ਉਲਟੀ ਗੰਗਾ ਵਹਾ ਦਿੱਤੀ। ਪੇਂਡੂ ਸ਼ਾਹ ਸ਼੍ਰੇਣੀ ਪਿੰਡਾਂ ਦਾ ਪਰਿਤਿਆਗ ਕਰਕੇ ਸ਼ਹਿਰਾਂ ਵਿਚ ਵਸਣੀ ਸ਼ੁਰੂ ਹੋ ਗਈ। ਇਸ ਸ਼੍ਰੇਣੀ ਨੇ ਬਰਤਾਨਵੀ ਮੰਡੀਆਂ ਨਾਲ ਵਪਾਰਕ ਸੰਬੰਧ ਜੋੜਨ ਲਈ ਸ਼ਹਿਰਾਂ ਵਿਚ ਛੋਟੀਆਂ ਮੰਡੀਆਂ ਸਥਾਪਿਤ ਕੀਤੀਆਂ ਅਤੇ ਕੁਝ ਇਕ ਨੇ ਕਾਰਖਾਨੇ ਸਥਾਪਿਤ ਕੀਤੇ। ਸ਼ਹਿਰਾਂ ਵਿਚ ਪ੍ਰਵੇਸ਼ ਅਤੇ ਨਵੇਂ ਵਪਾਰ ਕਾਰਣ ਇਹ ਪੇਂਡੂ ਸ਼੍ਰੇਣੀ ਸ਼ਹਿਰੀ ਮੱਧ ਸ਼੍ਰੇਣੀ ਬਣ ਗਈ। ਅਤੇ ਅੰਗ੍ਰੇਜ਼ਾਂ ਨਾਲ ਸਿੱਧੇ ਸੰਪਰਕ ਦੇ ਕਾਰਣ ਇਸ ਸ਼੍ਰੇਣੀ ਨੇ ਪੱਛਮੀ ਸਭਿਆਚਾਰ ਨੂੰ ਜਲਦੀ ਅਪਣਾ ਲਿਆ। ਮਾਨਸਿਕ ਤੌਰ ਉਤੇ ਚੇਤੰਨ ਅਤੇ ਆਰਥਕ ਪੱਖ ਤੋਂ ਉਚੇਰੇ ਹੋ ਜਾਣ ਕਰਕੇ ਇਸ ਸ਼ਹਿਰੀ ਮੱਧ-ਵਰਗ ਨੇ ਜਟਾਂ ਨੂੰ ਹੀਣਾ ਅਤੇ ਤੁਛ ਸਮਝਣਾ ਸ਼ੁਰੂ ਕਰ ਦਿੱਤਾ। ਇਸੇ ਮੱਧ ਸ਼੍ਰੇਣੀ ਨੇ ਹੀ ਗੁਜਰਾਤ, ਕਾਠੀਆਵਾੜ ਵਿਚੋਂ ਆਈ 'ਆਰੀਆ ਸਮਾਜ' ਨੂੰ ਪੰਜਾਬ ਦੀ ਧਰਤੀ ਉਤੇ ਪ੍ਰਫੁਲਤ ਕੀਤਾ।

ਉਧਰ ਸਿਖਾਂ ਵਿਚੋਂ ਵੀ ਇਕ ਪੂੰਜੀਪਤੀ ਸ਼੍ਰੇਣੀ ਉਤਪੰਨ ਹੋਈ। ਮੱਧ-ਵਰਗ ਦੇ ਜ਼ਿਮੀਂਦਾਰਾਂ ਨੇ ਖੇਤੀ ਦੀ ਕਮਾਈ ਮਾਲ ਮਸ਼ੀਨਾਂ ਅਤੇ ਕਾਰਖਾਨੇ ਸਥਾਪਿਤ ਕਰਕੇ ਕਲਾ-ਯੁਗ ਦੀ ਉੱਨਤੀ ਵਿਚ ਹਿੱਸਾ ਪਾਇਆ। ਇਹ ਸਿਖ ਵਰਗ ਦੀ ਮੱਧ-ਸ਼੍ਰੇਣੀ ਬਣੀ।

ਗੈਰ-ਕਿਸਾਨ ਸਿਖ ਸ਼੍ਰੇਣੀ ਦੀ ਆਰਥਿਕ ਦਸ਼ਾ ਇਤਨੀ ਚੰਗੇਰੀ ਨਹੀਂ ਸੀ ਕਿ ਉਹ ਸਨਅਤੀ ਖੇਤਰ ਵਿਚ ਵਿਚਰ ਸਕੇ। ਇਸ ਲਈ ਉਨ ਨੇ ਵਿਦਿਆ ਪ੍ਰਾਪਤ ਕਰਕੇ ਵਪਾਰਕ ਖੇਤਰ ਵਿਚ ਭਾਗ ਲੈਣਾ ਸ਼ੁਰੂ

ਕਰ ਦਿੱਤਾ । ਸਿਖ ਵਰਗ ਦੀ ਇਹ ਛੋਟੀ ਮੱਧ-ਸ਼੍ਰੇਣੀ ਬਣੀ ।

ਪੰਜਾਬ ਦੀ ਪ੍ਰਸਿੱਧ ਪੰਥਕ ਲਹਿਰ 'ਸਿੰਘ ਸਭਾ' ਉਕਤ ਦੋਹਾਂ ਸ਼੍ਰੇਣੀਆਂ ਨਾਲ ਸੰਬੰਧਤ ਸੀ । ਸਿੰਘ ਸਭਾ ਵਿਚ ਵੀ ਦੋ ਧੜੇ —ਜਾਗੀਰਦਾਰੀ ਤੇ ਸਨਾਤਨੀ— ਸਨ; ਜਿਨ੍ਹਾਂ ਦਾ ਵਰਨਣ ਅਗਲੇ ਪੰਨਿਆਂ ਉੱਤੇ ਅੰਕਿਤ ਹੈ ।

ਸਿੰਘ ਸਭਾ ਤੇ ਆਰੀਆ ਸਮਾਜ ਆਦਿ ਲਹਿਰਾਂ ਬੇਸ਼ਕ ਧਾਰਮਕ ਤੇ ਸੁਧਾਰਕ ਲਹਿਰਾਂ ਹੀ ਸਨ । ਪਰੰਤੂ ਫਿਰ ਵੀ ਇਹ ਸ਼੍ਰੇਣੀ-ਹਿਤਾਂ ਨੂੰ ਪਰੋਖੇ ਨਾ ਰਖ ਸਕੀਆਂ । ਇਨ੍ਹਾਂ ਦੇ ਮੁਖ ਹਿਤ—ਬਰਤਾਨਵੀ ਸਾਮਰਾਜ ਨੂੰ ਸਹਿਯੋਗ ਤੇ ਮਿਲਵਰਤਣ ਦੇ ਕੇ ਆਰਥਕ ਲਾਭ ਉਠਾਉਣਾ, ਸਰਕਾਰੀ ਨੌਕਰੀਆਂ ਪ੍ਰਾਪਤ ਕਰਨਾ ਆਦਿ ਸਨ । ਇਨ੍ਹਾਂ ਧਾਰਮਕ ਤੇ ਸੁਧਾਰਕ ਲਹਿਰਾਂ ਦੀ ਅਧਾਰ-ਸ਼ਿਲਾ ਨੂੰ ਆਰਥਿਕਤਾ ਦਾ ਚੂਨਾ ਲਗਿਆ ਹੋਇਆ ਹੋਣ ਕਰਕੇ, ਇਨ੍ਹਾਂ ਦੇ ਅਨੁਆਈਆਂ ਤੇ ਸੰਚਾਲਕਾਂ ਦੇ ਮਨਾਂ ਅੰਦਰ ਜਾਤੀ-ਵਿਤਕਰੇ ਦੀ ਮੰਦ ਭਾਵਨਾ ਦਾ ਪ੍ਰਵੇਸ਼ ਸੁਭਾਵਕ ਵੀ ਸੀ ਤੇ ਅਵੱਸ਼ਕ ਵੀ ।

ਪ੍ਰਾਧੀਨਤਾ ਵਿਚ ਨਿਕ੍ਰਿਸ਼ਟਤਾ ਪ੍ਰਾਪਤ ਕਰ ਲੈਣ ਦੇ ਬਾਵਜੂਦ ਵੀ ਭਾਰਤੀਅਤਾ ਦੇ ਅੰਤਹਕਰਣ ਅੰਦਰ ਇਕ ਹੀਣਤਾ ਭਾਵ ਘਰ ਕਰ ਚੁਕਿਆ ਸੀ । ਹਿੰਦੀ ਰਾਸ਼ਟਰੀ ਅਧੋਗਤੀ ਵਲੋਂ ਵੀ ਸੁਚੇਤ ਸਨ, ਪਰ ਇਸ ਅਧੋਗਤੀ ਦੇ ਕਾਰਨ ਤੋਂ ਅਗਿਆਤ ਜ਼ਰੂਰ ਸਨ । ਇਸੇ ਲਈ ਹੀ ਭਾਰਤ ਵਾਸੀਆਂ ਨੇ ਆਪਣੇ ਪੱਤਨ ਦੇ ਅਸਲੀ ਤੇ ਪ੍ਰਧਾਨ ਕਾਰਣ, ਵਿਦੇਸ਼ੀ ਸ਼ਾਸਨ ਅਤੇ ਸਾਮੰਤਵਾਦ ਤੇ ਪੂੰਜੀਵਾਦ ਨੂੰ ਪਰੋਖੇ ਰਖ ਕੇ, ਆਪਣੇ ਖਿਤ੍ਰਿਹ ਮਿਕ ਕਿਰਦਾਰ ਅਤੇ ਸਮਾਜਕ ਤੇ ਧਾਰਮਕ ਵਾਤਾਵਰਣ ਨੂੰ ਦੋਸ਼ੀ ਠਹਿਰਾਇਆ । ਦੂਜੇ, ੧੮੫੭ ਦੇ ਗ਼ਦਰ ਨੇ ਇਹ ਸਪਸ਼ਟ ਕਰ ਦਿੱਤਾ ਸੀ ਕਿ ਸਮਾਜਕ, ਸਦਾਚਾਰਕ ਤੇ ਭਾਈਚਾਰਕ ਸੁਧਾਰ ਬਿਨਾ ਰਾਜਨੀਤਕ ਖੇਤਰ ਵਿਚ ਸਫਲਤਾ ਤੇ ਉੱਨਤੀ ਅਸੰਭਵ ਹੈ । ਇਹੀ ਕਾਰਣ ਹੈ ਕਿ ਉਨ੍ਹਾਂ ਦੀ ਰਾਸ਼ਟਰੀ-ਨੀਤੀ ਸੁਧਾਰਵਾਦੀ ਅਤੇ ਦ੍ਰਿਸ਼ਟੀਕੋਣ ਆਦਰਸ਼ਵਾਦੀ ਸਨ । ਉਨ੍ਹਾਂ ਦੇ ਮੁਖ ਉਦੇਸ਼ ਸਮਾਜਕ ਕੁਰੀਤੀਆਂ ਨੂੰ ਕੱਢਣਾ, ਹਿੰਦੂ ਮੁਸਲਿਮ ਵੈਰ-ਭਾਵ ਦਾ ਅੰਤ ਕਰਨਾ, ਧਾਰਮਕ ਪ੍ਰਚਾਰ ਤੇ ਸਥਿਰਤਾ ਲਈ ਯਤਨ ਕਰਨੇ ਅਤੇ ਵਿਦਿਆ ਦੇ ਮਾਧਿਅਮ ਦੁਆਰਾ ਭਾਰਤੀਅਤਾ ਦਾ ਨਵ-ਨਿਰਮਾਣ ਕਰਨਾ ਆਦਿ ਹੀ ਸਨ । ਉਨ੍ਹਾਂ ਦੇ ਵਿਚਾਰ ਅਨੁਸਾਰ ਧਾਰਮਕ ਸਿਧਾਂਤਾਂ ਵਲੋਂ ਵਿਮੁਖਤਾ ਹੀ ਸਮਾਜਕ ਬੁਰਾਈਆਂ ਅਤੇ ਸਭਿਆਚਾਰਕ ਪੱਤਨ ਦਾ ਕਾਰਣ ਬਣਦੀ ਹੈ । ਇਸੇ ਲਈ ਭਾਰਤੀਅਤਾ ਦੀਆਂ ਭਿੰਨ ਭਿੰਨ ਜਾਤੀਆਂ ਦੀ ਪ੍ਰਤਿਨਿਧਤਾ ਕਰਦੀਆਂ ਵੱਖ ਵੱਖ ਲਹਿਰਾਂ ਨੇ ਆਪਣੇ ਧਰਮ ਤੇ ਧਾਰਮਕ ਵਿਸ਼ਵਾਸਾਂ ਆਦਿ ਨੂੰ ਹੀ ਪ੍ਰਚਾਰਨਾ ਅਰੰਭਿਆ ।

ਪੰਜਾਬ ਵਿਚ ਈਸਾਈ ਮਿਸ਼ਨਰੀਆਂ ਦੇ ਪ੍ਰਵੇਸ਼ ਨੇ ਵੀ ਇਕ ਨਵੀਨ ਪਰ ਜਟਿਲ ਵਾਤਾਵਰਣ ਪੈਦਾ ਕਰ ਦਿੱਤਾ । ਭਰਮਾਂ, ਵਹਿਮਾਂ ਤੇ ਸਮਾਜਕ ਪ੍ਰਤੀਬੰਧਾਂ ਤੋਂ ਰਹਿਤ ਹੋਣ ਕਰਕੇ ਅਤੇ ਅੰਧ-ਵਿਸ਼ਵਾਸ ਉੱਤੇ ਆਧਾਰਤ ਹੋਣ ਦੀ ਥਾਂ, ਤੁਲਨਾਤਮਕ ਦ੍ਰਿਸ਼ਟੀ ਤੋਂ, ਵਿਗਿਆਨਿਕ ਹੋਣ ਕਾਰਣ, ਇਸ ਨਵੇਂ ਧਰਮ ਨੇ ਭਾਰਤੀ ਜਨਤਾ ਉੱਤੇ ਵਿਆਪਕ ਤੇ ਪ੍ਰਚੰਡ ਪ੍ਰਭਾਵ ਪਾਇਆ । ਆਪਣੇ ਧਰਮ ਦੇ ਪ੍ਰਚਾਰ ਲਈ ਈਸਾਈ

ਪ੍ਰਚਾਰਕਾਂ ਨੇ ਭਾਰਤੀ ਧਰਮ ਨੂੰ ਅਵਿਗਿਆਨਿਕ ਅਤੇ ਵਹਿਮਾਂ ਭਰਮਾਂ ਨਾਲ ਸੰਪੰਨ ਸਿੱਧ ਕਰਨ ਦਾ ਯਤਨ ਕੀਤਾ। ਆਰਥਕ ਕਾਣੀ ਵੰਡ, ਸਮਾਜਕ ਬੰਧਨਾਂ ਤੇ ਸਭਿਆਚਾਰਕ ਕੁਰੀਤੀਆਂ ਅਤੇ ਜਾਤੀ ਵਿਤਕਰੇ ਦੇ ਕਾਰਣ ਭਾਰਤੀ ਜਨਤਾ, ਭਾਰਤੀ ਸੰਸਕ੍ਰਿਤੀ ਤੇ ਧਰਮਾਂ ਤੋਂ ਉਪਰਾਮ ਹੋ ਕੇ ਈਸਾਈ ਮਤ ਗ੍ਰਹਿਣ ਕਰ ਰਹੀ ਸੀ। ਇਹ ਕਰਮ ਸੁਭਾਵਕ ਵੀ ਸੀ ਤੇ ਯਥਾਰਥੀ ਵੀ। ਪਿੰਡਾਂ ਦੀਆਂ ਨੀਚ, ਦਲਿਤ ਤੇ ਅਛੂਤ ਜਾਤੀਆਂ ਨੂੰ ਜਦੋਂ ਇਹ ਸੂਹ ਮਿਲੀ ਕਿ ਵਿਗਿਆਨਕ ਅਤੇ ਉਦਾਰ ਈਸਾਈ ਮੱਤ ਵਿਚ ਨੀਚ ਜਾਤੀਆਂ ਨੂੰ ਵੀ ਸਮ-ਸਤਿਕਾਰ ਪ੍ਰਾਪਤ ਹੈ, ਤਾਂ ਉਹ ਇਕ ਦਮ ਨਵੇਂ ਧਰਮ ਵਲ ਪ੍ਰਲੋਭਿਤ ਹੋ ਗਈਆਂ; ਅਤੇ ਬਹੁਗਿਣਤੀ ਨੇ ਈਸਾਈ ਮਤ ਧਾਰਨ ਕਰ ਲਿਆ। ਇਸ ਤੋਂ ਬਿਨਾਂ ਆਰਥਕ ਤੌਰ ਤੇ ਛੋਟੀਆਂ ਸ਼੍ਰੇਣੀਆਂ ਦੇ ਲੋਕ ਵੀ ਈਸਾਈਆਂ ਦੀਆਂ ਮਨੁੱਖਤਾ ਲਈ ਕੀਤੀਆਂ ਸੇਵਾਵਾਂ ਤੋਂ ਪ੍ਰਭਾਵਿਤ ਹੋ ਕੇ, ਇਸ ਧਰਮ ਵਿਚ ਸੰਮਲਿਤ ਹੋਣ ਲਗ ਪਏ ਸਨ। ਈਸਾਈ ਪ੍ਰਚਾਰਕਾਂ ਨੇ ਹਿੰਦੀ ਜਨਤਾ ਨੂੰ ਆਪਣੇ ਧਰਮ ਵਲ ਅਕ੍ਰਸ਼ਿਤ ਕਰਨ ਲਈ ਜੀਵਨ ਦੀਆਂ ਜੋ ਜੋ ਸੁਵਿਧਾਵਾਂ ਪ੍ਰਦਾਨ ਕੀਤੀਆਂ ਉਹਨਾਂ ਵਿਚੋਂ ਪਿੰਡਾਂ ਵਿਚ ਉਪਦੇਸ਼, ਭਲਾਈ ਦੇ ਕੰਮ, ਸਭ ਲਈ ਖੁਲ੍ਹੇ ਗਿਰਜੇ-ਘਰ, ਪਿੰਡਾਂ ਅਤੇ ਸ਼ਹਿਰਾਂ ਵਿਚ ਇਸਤ੍ਰੀਆਂ ਲਈ ਸਹਾਇਤਾ, ਯਤੀਮ-ਖਾਨੇ, ਹਰੇਕ ਲਈ ਸਕੂਲ, ਵਿੱਦਿਅਕ ਤੇ ਟੈਕਨੀਕਲ ਕਾਲਜ, ਹਸਪਤਾਲ ਤੇ ਸੈਨੀਟੋਰੀਅਮ, ਖੇਤੀ ਬਾੜੀ ਅਤੇ ਸਨਅਤੀ ਸੰਸਥਾਵਾਂ, ਕੋੜ੍ਹ ਆਸ਼ਰਮ, ਦੇਸੀ ਭਾਸ਼ਾਵਾਂ ਦੇ ਸ਼ਬਦ ਕੋਸ਼ ਅਤੇ ਵਿਆਕਰਣ, ਬਾਈਬਲ ਦਾ ਉਲਥਾ ਅਤੇ ਧਰਮ ਪ੍ਰਚਾਰ ਲਈ ਪੁਸਤਕਾਂ, ਡਾਕ ਰਾਹੀਂ ਬਾਈਬਲ ਦੇ ਕੋਰਸ, ਛਾਪੇਖਾਨੇ, ਬਾਲਗ ਵਿਦਿਆ ਅਤੇ ਇਸ ਲਈ ਲੋੜੀਂਦਾ ਸਾਮਾਨ, ਔਡੀਓ-ਵੀਜ਼ੂਅਲ ਪ੍ਰੋਗਰਾਮ ਅਤੇ ਸਿਖਲਾਈ, ਡਾਕਟਰੀ ਕਾਲਜ, ਕਾਲ਼ਗ੍ਰਸੇ ਪੀੜਤਾਂ ਦੀ ਸਹਾਇਤਾ ਆਦਿ* ਵਿਸ਼ੇਸ਼ ਵਰਣਨ ਯੋਗ ਹਨ।

ਛੋਟੀਆਂ ਸ਼੍ਰੇਣੀਆਂ ਦੇ ਅਤਿਰਿਕਤ ਉੱਚ ਸ਼੍ਰੇਣੀ ਦੇ ਲੋਕ ਈਸਾਈਅਤ ਦਾ ਪ੍ਰਭਾਵ ਕਬੂਲ ਕਰ ਰਹੇ ਸਨ। ਇਸ ਦੇ ਦੋ ਕਾਰਣ ਸਨ—ਇਕ ਤਾਂ ਇਸ ਵਰਗ ਦੇ ਲੋਕਾਂ ਦੀ ਸ਼ਾਸਕਾਂ ਦੀਆਂ ਨਜ਼ਰਾਂ ਵਿਚ ਪ੍ਰਵਾਨ ਚੜ੍ਹਕੇ, ਉਨ੍ਹਾਂ ਦੀ ਸਰਪ੍ਰਸਤੀ ਪ੍ਰਾਪਤ ਕਰਕੇ ਪ੍ਰਜਾ ਵਿਚ ਸਨਮਾਨੇ ਜਾਣ ਦੀ ਸੱਧਰ ਅਤੇ ਦੂਜਾ, ਪੱਛਮੀ ਸਭਿਆਚਾਰ ਗ੍ਰਹਿਣ ਕਰਕੇ ਪ੍ਰਗਤੀਸ਼ੀਲ ਅਖਵਾਉਣ ਦਾ ਚਾਅ ਹੀ ਸਨ। ਪੰਜਾਬ ਵਿਚ ਪਹਿਲਾ ਈਸਾਈ ਨਵ-ਧਰਮੀ ਦਾਊਦ ਸਿੰਘ ਦੱਸਿਆ ਜਾਂਦਾ ਹੈ। ਇਹ ਧਰਮ-ਪਰੀਵਰਤਨ ੧੮੫੩ ਈ: ਵਿਚ ਹੋਇਆ। ਇਸ ਤੋਂ ਬਿਨਾਂ ਮਹਾਰਾਜਾ ਦਲੀਪ ਸਿੰਘ, ਕਪੂਰਥਲੇ ਦਾ ਕੰਵਰ ਹਰਨਾਮ ਸਿੰਘ, ਉਸ ਦੀ ਸਪੁੱਤ੍ਰੀ ਰਾਜਕੁਮਾਰੀ ਅੰਮ੍ਰਿਤ ਕੌਰ ਜੋ ਭਾਰਤ ਸਰਕਾਰ ਦੀ ਸਿਹਤ ਮੰਤਰੀ ਅਤੇ 'ਵਰਲਡ ਹੈਲਥ ਆਰਗੇਨਾਈਜ਼ੇਸ਼ਨ' ਵਿਚ ਵਿਸ਼ੇਸ਼ ਸਤਿਕਾਰ-ਯੋਗ ਪਦਵੀ ਉਤੇ ਸੁਸ਼ੋਭਤ ਰਹੀ ਅਤੇ ਪੂਰਬ ਤੇ ਪੱਛਮ ਦੇ ਸੰਗਮ, ਰਾਮਪੁਰ (ਲੁਧਿਆਣਾ) ਨਿਵਾਸੀ ਪ੍ਰਸਿੱਧ ਸਾਧੂ ਸਿੰਘ ਵਿਸ਼ੇਸ਼ ਵਰਣਨ-ਯੋਗ ਹਨ।

ਪ੍ਰਾਧੀਨਤਾ ਤੋਂ ਬਿਨਾਂ, ਹਿੰਦੀ ਜਨਤਾ ਦੇ ਅੰਧ-ਵਿਸ਼ਵਾਸ, ਅਗਿਆਨਤਾ, ਰੂੜ੍ਹੀਵਾਦਿਤਾ ਤੇ ਮਾਨਸਿਕ ਸੰਕੀਰਣਤਾ ਅਤੇ ਸਾਮੰਤਸ਼ਾਹੀ ਦੇ ਜ਼ੁਲਮੋ-ਸਿਤਮ ਤੇ ਦੁਰਾਚਾਰ ਦੇ ਕਾਰਣ ਭਾਰਤੀ ਸਭਿਆਚਾਰ ਵੀ ਸਿਥਿਲ ਅਵਸਥਾ ਵਿਚ ਪਹੁੰਚ ਚੁਕਿਆ ਸੀ। ਸਮਾਜਕ ਕੁਰੀਤੀਆਂ ਪ੍ਰਬਲ ਸਨ। ਸਾਮਰਾਜ ਦੇ

*'ਪੰਜਾਬ' (ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ, ਭਾਗ ੨), ਸੰਪਾਦਕ ਡਾ: ਗੰਡਾ ਸਿੰਘ ਪੰ. ੮੪

ਸਹਿਯੋਗ ਨਾਲ ਪ੍ਰਚਲਤ ਹੋ ਰਹੇ ਈਸਾਈ ਧਰਮ ਦੀ ਨਵੀਨਤਾ ਅਤੇ ਆਡੰਬਰ ਪ੍ਰਚਾਰ ਵਿਧੀ ਨੇ ਉਕਤ ਭਾਰਤੀ ਅੰਗ੍ਰੇਜ਼ਾਂ ਉੱਤੇ ਇਕ ਨਵੀਂ ਭਾਂਤ ਦੀ ਪਾਣ ਚੜ੍ਹਾ ਦਿੱਤੀ, ਜਿਸ ਦੇ ਫਲ-ਸਰੂਪ ਸਾਰੇ ਭਾਰਤੀ ਧਰਮ ਪਤਨ-ਗ੍ਰਸਤ ਹੋ ਗਏ ।

ਉੱਪਰ ਦੱਸੇ ਜਾ ਚੁੱਕੇ ਭਿੰਨ ਭਿੰਨ ਰਾਜਨੀਤਕ, ਸਮਾਜਕ ਅਤੇ ਧਾਰਮਕ ਪਰੀਵਰਤਨਾਂ ਅਤੇ ਪਰਿ-ਸਥਿਤੀਆਂ ਦੇ ਪ੍ਰਤਿਕਰਮ ਵਜੋਂ ਭਾਰਤ ਵਿਚ ਕਈ ਧਾਰਮਕ ਅਤੇ ਸੁਧਾਰਕ ਲਹਿਰਾਂ ਹੋਂਦ ਵਿਚ ਆਈਆਂ, ਜਿਨ੍ਹਾਂ ਵਿਚੋਂ ਬ੍ਰਹਮੋ ਸਮਾਜ (ਪੰਜਾਬ ਵਿਚ ੧੮੬੬-੬੭ ਈ: ਵਿਚ), ਆਰੀਆ ਸਮਾਜ (੧੮੭੭ ਈ:) ਅਤੇ ਸਿੰਘ ਸਭਾ (੧੮੭੩ ਈ:) ਪ੍ਰਸਿੱਧ ਹਨ । ਇਨ੍ਹਾਂ ਸਾਰੀਆਂ ਦਾ ਇਕ ਉਦੇਸ਼ ਕਿ ਰਾਜਨੀਤੀ ਤੋਂ ਅਲਿਪਤ ਰਹਿ ਕੇ, ਆਪਣੇ ਆਪਣੇ ਧਰਮ ਦੇ ਸਿਧਾਂਤਾਂ ਤੇ ਵਿਸ਼ਵਾਸਾਂ ਨੂੰ ਆਧਾਰ ਬਣਾ ਕੇ ਸਮਾਜ, ਸਦਿਆਚਾਰ ਅਤੇ ਸਦਾਚਾਰ ਦਾ ਨਵ-ਨਿਰਮਾਣ ਕਰਨਾ ਹੀ ਸੀ । ਇਸ ਪ੍ਰਕਾਰ ਦੀ ਸਫਲਤਾ ਲਈ ਜਨਤਾ ਦਾ ਪੜ੍ਹੇ ਲਿਖੇ ਹੋਣਾ ਅਵੱਸ਼ਕ ਸੀ । ਸੋ, ਵਿਦਿਆ ਦਾ ਪ੍ਰਚਾਰ ਵੀ ਇਨ੍ਹਾਂ ਲਹਿਰਾਂ ਦੇ ਆਸ਼ਿਆਂ ਵਿਚੋਂ ਇਕ ਮੁਖ ਆਸ਼ਾ ਸੀ । ਮਿਸ਼ਨਰੀ ਤੇ ਸਰਕਾਰੀ ਸਕੂਲਾਂ ਵਿਚ ਦਿੱਤੀ ਜਾਂਦੀ ਧਾਰਮਕ ਸਿੱਖਿਆ ਦੇ ਪ੍ਰਤਿਕਰਮ ਵਜੋਂ ਹਰ ਭਾਰਤੀ ਲਹਿਰ ਨੇ ਆਪਣੇ ਆਪਣੇ ਸਕੂਲ ਸਥਾਪਿਤ ਕੀਤੇ । ਇਨ੍ਹਾਂ ਉਦੇਸ਼ਾਂ ਦੇ ਨਾਲ ਨਾਲ ਸ਼ੇਸ਼ ਭਾਰਤੀ ਧਰਮਾਂ ਅਤੇ ਧਰਮ ਸੰਚਾਲਕਾਂ ਦੀ ਅਪ੍ਰਿਯ-ਸਮਾਲੋਚਨਾ ਕਰਨ ਦਾ ਉਪੱਦਰ ਵੀ ਕੀਤਾ । ਇਹ ਵੀ ਕਿਹਾ ਜਾਂਦਾ ਹੈ ਕਿ ਇਹ ਉਪੱਦਰ ਈਸਾਈਆਂ ਨੇ ਆਰੀਆ ਸਮਾਜੀ ਨੇਤਾ ਸੁਆਮੀ ਦਯਾਨੰਦ ਤੋਂ ਕਰਵਾਇਆ । ਆਰੀਆ ਸਮਾਜ ਦੀ ਅਸੱਭਯ ਖੰਡਨ-ਪ੍ਰਚਾਰ ਵਿਧੀ ਦੇ ਕਾਰਣ ਪੰਜਾਬ ਦੀ ਸ਼ਾਂਤ ਧਰਤੀ ਸੰਪਰਦਾਇਕ ਫਸਾਦਾਂ ਅਤੇ ਸ਼ਾਸਤ੍ਰਾਰਥਾਂ ਦਾ ਅਖਾੜਾ ਬਣ ਗਈ । ਆਰੀਆ ਸਮਾਜ ਦੇ ਨੇਤਾ ਸੁਆਮੀ ਦਯਾਨੰਦ ਜੀ ਨੇ ਆਪਣੀ ਪੁਸਤਕ "ਸੱਤਿਆਰਥ ਪ੍ਰਕਾਸ਼" ਵਿਚ ਸਿਖ ਗੁਰੂ ਤੇ ਗੁਰੂ ਸਿਧਾਂਤਾਂ ਦੀ ਅਸ਼ਲੀਲ ਅਤੇ ਅਸਭਯ ਢੰਗ ਨਾਲ ਆਧਾਰ-ਰਹਿਤ ਵਿਆਖਿਆ ਕੀਤੀ ਹੈ ।

ਉਮਰ ਵਿਚ ਛੁਟੇਰਾ ਹੋਣ ਕਰਕੇ, ਸਿੱਖ ਧਰਮ ਦੇ ਬੂਟੇ ਨੂੰ ਵੀ ਤਤਕਾਲੀਨ ਰਾਜਸੀ, ਸਮਾਜਕ ਅਤੇ ਧਾਰਮਕ ਝਖੜਾਂ ਨੇ ਕਾਫੀ ਢਾਹ ਲਾਈ । ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਿੱਖਾਂ ਨੂੰ ਰਾਜ,

---

The report about him (Swami Dayananda), of course, from orthodox sources was that he was a spy of the Kristani (Christian) Government."

Bhagat Lakshman Singh Autobiography—

Editor Dr. Ganda Singh page 23

Sikh Cultural Centre—Calcutta 1, 1965

"As for Sikh, they were according to him (Swami Dayananda) the followers of a "dambhi", a cheat, the expression with which Smami remembered the first Sikh barn in his book, Satyarth Prakash."

(Ibid page 26)

ਸਿੱਖ ਜਾਤੀ ਸ਼ਾਸਕ ਸ਼੍ਰੇਣੀ ਹੋਣ ਕਰਕੇ ਦਲਿਤ ਤੇ ਅਛੂਤ ਸ਼੍ਰੇਣੀਆਂ ਨੂੰ ਆਪਣੇ ਧਰਮ ਵਿਚ ਸੰਮਿਲਿਤ ਕਰਨ ਤੋਂ ਸੰਕੋਚ ਕਰਦੀ ਸੀ। ਇਹ ਸੰਕੋਚ ਵੀਹਵੀਂ ਸਦੀ ਦੇ ਸ਼ੁਰੂ ਤਕ ਚਲਦਾ ਰਿਹਾ। ਉਸ ਸਮੇਂ ਉੱਚੀ ਸ਼੍ਰੇਣੀ ਤੇ ਬੁਧੀਮਾਨ ਵਰਗ ਦੇ ਹਿੰਦੂ ਨੂੰ ਤਾਂ ਸਿੱਖ ਧਰਮ ਵਿਚ ਸੰਮਿਲਿਤ ਕਰ ਲਿਆ ਜਾਂਦਾ ਸੀ।

ਦੂਜਾ, ਪੁਜਾਰੀ ਸ਼੍ਰੇਣੀ ਨੇ ਸਿੱਖ ਧਰਮ ਵਿਚ ਹਿੰਦੂ ਧਰਮ ਦਾ ਅੰਸ਼ ਲਿਆਉਣਾ ਸ਼ੁਰੂ ਕਰ ਦਿਤਾ ਜੋ ਗੁਰੂ ਮਰਯਾਦਾ ਦੇ ਬਿਲਕੁਲ ਉਲਟ ਸੀ "... ਪੁਰਾਣੇ ਸਨਾਤਨ ਧਰਮ ਦੀ ਮਰਯਾਦਾ ਦੇਵੀ ਦੇਵਤਿਆਂ ਦੀ ਅਰਾਧਨਾ, ਅਸ਼ਟ ਭੁਜੀ ਦੇਵੀ, ਦੁਰਗਾ ਅਤੇ ਭਗਵਤੀ ਦੀਆਂ ਮੂਰਤੀਆਂ ਦੀ ਪੂਜਾ—ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਤਰਨ ਤਾਰਨ ਜਿਹੇ ਮਹਾਨ ਧਰਮ ਅਸਥਾਨਾਂ ਦੀਆਂ ਪਰਕਰਮਾਂ ਵਿਚ ਆ ਗਈ ਸੀ। ਗੁਰਬਾਣੀ ਦਾ ਪਾਠ ਬਹੁਤਾ ਸੰਸਕ੍ਰਿਤ ਦੇ ਮੰਤਰਾਂ ਵਾਂਗ ਹੀ ਹੋ ਗਿਆ ਸੀ। ਜੰਮਣ-ਮਰਨ, ਵਿਆਹ-ਸ਼ਾਦੀ ਵੇਲੇ ਪੰਡਤ ਪਰਧਾਨ ਹੋ ਗਏ ਸਨ।* ਇਸ ਗੰਧਲੇ ਵਾਤਾਵਰਣ ਦੇ ਪ੍ਰਤੀਕਰਮ ਵਜੋਂ ਬਾਬਾ ਦਿਆਲ ਜੀ ਨੇ ਨਿਰੰਕਾਰੀ ਲਹਿਰ (੧੭੯੯-੧੮੭੦) ਚਲਾਈ ਜਿਸ ਦਾ ਮੁਖ ਉਦੇਸ਼ ਗੁਰਬਾਣੀ ਦੇ ਪ੍ਰਕਾਸ਼ ਨਾਲ ਅਗਿਆਨਤਾ ਦੇ ਅਨ੍ਹੇਰੇ ਨੂੰ ਦੂਰ ਕਰਨਾ ਅਤੇ ਗੁਰਸਿਖ-ਰਹੁਰੀਤੀ ਨੂੰ ਪੁਨਰ-ਜਾਗ੍ਰਿਤ ਕਰਨਾ ਸੀ।

ਨਾਮਧਾਰੀ ਲਹਿਰ ਦੇ ਜ਼ੋਰ ਪਕੜਨ ਨਾਲ ਨਿਰੰਕਾਰੀ ਲਹਿਰ ਮੱਧਮ ਪੈ ਗਈ। ਨਾਮਧਾਰੀਆਂ ਨੇ ਰਾਜ, ਫ਼ੌਜ ਤੇ ਧਰਮ ਤਿੰਨਾਂ ਨੂੰ ਪੁਨਰ ਅਵਸਥਾ ਵਿਚ ਲਿਆਉਣ ਦਾ ਯਤਨ ਕੀਤਾ। ਪਰ ਜਲਦੀ ਹੀ ਅੰਗ੍ਰੇਜ਼ੀ ਦੀ ਸੰਦੇਹ-ਆਤਮਕ ਦ੍ਰਿਸ਼ਟੀ ਦਾ ਕੇਂਦਰ ਬਣ ਕੇ ਉਹਨਾਂ ਦੇ ਤਸ਼ੱਦਦ ਦਾ ਸ਼ਿਕਾਰ ਹੋਈ। ਇਸ ਦਾ ਵਰਣਨ ਪਿਛੇ ਹੋ ਚੁੱਕਿਆ ਹੈ।

ਸਿੱਖ ਧਰਮ ਦੀਆਂ ਉਪ੍ਰਯੁਕਤ ਦੋਨੋਂ ਲਹਿਰਾਂ ਆਪਣੇ ਸੀਮਤ ਖੇਤ੍ਰ ਤੇ ਵਖਰੇ ਸੰਪਰਦਾਇਕ ਲੱਛਣ ਧਾਰ ਲੈਣ ਕਰਕੇ ਸਿੱਖ ਜਨਤਾ ਨੂੰ ਪੂਰੀ ਤਰ੍ਹਾਂ ਆਪਣੇ ਵਲ ਪ੍ਰਲੋਭਿਤ ਨਾ ਕਰ ਸਕੀਆਂ। ਦੂਜਾ ਉਕਤ ਦੋਹਾਂ ਲਹਿਰਾਂ ਦੇ ਅਨੁਯਾਈ ਦਸਾਂ ਗੁਰੂਆਂ ਉਪਰੰਤ ਦੇਹ ਧਾਰੀ ਗੁਰੂਆਂ ਨੂੰ ਵੀ ਮੰਨਦੇ ਸਨ।

ਨਾਮਧਾਰੀ ਲਹਿਰ ਦੇ ਅੰਤ ਸਮੇਂ ਈਸਾਈ ਮਤ ਦਾ ਪ੍ਰਚਾਰ ਪੂਰੇ ਜੋਬਨ ਉੱਤੇ ਸੀ। ਪੰਜਾਬੀਅਤ ਉੱਤੇ ਈਸਾਈਅਤ ਦੀ ਦੀਰਘ ਰੰਗਣ ਚਾੜ੍ਹਨ ਲਈ ਪੰਜਾਬ ਵਿਚ ਮਿਸ਼ਨਰੀ ਤੇ ਸਰਕਾਰੀ ਸਕੂਲ ਸਥਾਪਤ ਕੀਤੇ ਗਏ, ਜਿਹਨਾਂ ਵਿਚ ਈਸਾਈਅਤ ਦੇ ਪ੍ਰਚਾਰ ਨੂੰ ਮੁਖ ਰਖਕੇ ਬਾਈਬਲ ਆਦਿ ਦੁਆਰਾ ਧਾਰਮਕ ਸਿਖਿਆ ਦਿਤੀ ਜਾਂਦੀ ਸੀ। ਈਸਾਈਆਂ ਨੇ ਸਿਖ ਮਤ ਨੂੰ ਘਟੀਆ ਤੇ ਰੂੜ੍ਹੀਵਾਦੀ ਦੱਸਣ ਦੇ ਵੀ ਯਤਨ ਕੀਤੇ।

੧੮੭੩ ਈ: ਵਿਚ ਚਾਰ ਸਿੱਖ ਵਿਦਿਆਰਥੀਆਂ (ਆਇਆ ਸਿੰਘ, ਅਤਰ ਸਿੰਘ, ਸਾਧੂ ਸਿੰਘ,

*'ਪੰਜਾਬ' (ਡਾ: ਜੋਧ ਸਿੰਘ ਅਭਿਨੰਦਨ ਗ੍ਰੰਥ, ਭਾਗ ੨, ਸੰਪਾਦਕ ਡਾ: ਗੰਡਾ ਸਿੰਘ, ਪੰ: ੧੦)

ਤੇ ਸੰਤੋਖ ਸਿੰਘ) ਨੇ ਈਸਾਈ ਮਤ ਧਾਰਨ ਕਰਨ ਦੀ ਚੇਸ਼ਟਾ ਪ੍ਰਗਟ ਕੀਤੀ। ਇਸ ਚੇਸ਼ਟਾ ਨੂੰ ਸੁਹਿਰਦ ਪੰਥ-ਉਪਾਸਕਾਂ ਦੇ ਮਨਾਂ ਨੂੰ ਝੰਜੋੜਿਆ। ਦੂਜੇ, ਸਾਮਰਾਜੀਆਂ ਦੇ ਨਮਕ-ਖ਼੍ਵਾਰ ਸ਼ਰਧਾ ਰਾਮ ਫਿਲੌਰੀ ਨੇ ਗੁਰੂ ਕੇ ਬਾਗ, ਅੰਮ੍ਰਿਤਸਰ ਵਿਚ ਸਿੱਖ ਸਿਧਾਂਤਾਂ ਦੀ ਅਪ੍ਰਿਯ-ਸਮਾਲੋਚਨਾ ਕੀਤੀ ਅਤੇ ਗੁਰੂਆਂ ਲਈ ਅਪਮਾਨ-ਸੂਚਕ ਵਿਸ਼ੇਸ਼ਣਾਂ ਦਾ ਪ੍ਰਯੋਗ ਕੀਤਾ। ਗੁਰੂ-ਨਿੰਦਿਆ ਨੂੰ ਸਿੱਖਾਂ ਦਾ ਕੋਈ ਵੀ ਵਰਗ ਸਹਿਣ ਕਰਨ ਨੂੰ ਤਿਆਰ ਨਹੀਂ ਸੀ ਕਿਉਂਕਿ :

੧. ਆਮ ਪੰਜਾਬੀ ਜਨਤਾ ਸਿੱਖ ਗੁਰੂਆਂ ਲਈ ਸ਼ਰਧਾ ਤੇ ਨਮਰਤਾ ਦੀ ਭਾਵਨਾ ਰਖਦੀ ਹੋਣ ਕਰਕੇ ਗੁਰੂਆਂ ਦਾ ਅਪਮਾਨ ਨਾ ਸਹਾਰ ਸਕੀ।

੨. ਪੁਜਾਰੀਆਂ ਦੇ ਰੁਜ਼ਗਾਰ ਅਤੇ ਸਤਿਕਾਰ ਦੀ ਨਿਰਭਰਤਾ ਗੁਰੂਆਂ ਦਾ ਸਤਿਕਾਰ ਅਤੇ ਉਪਾਸ਼ਨਾ ਹੀ ਸੀ। ਇਸ ਲਈ ਇਹ ਸ਼੍ਰੇਣੀ ਵੀ ਉਤੇਜਿਤ ਹੋਈ।

੩. ਬੇਦੀਆਂ ਸੋਢੀਆਂ ਨੂੰ ਗੁਰੂ-ਅੰਸ਼ ਹੋਣ ਕਰਕੇ ਪੰਜਾਬੀ ਜਨਤਾ ਵਿਚ ਵਿਸ਼ੇਸ਼ ਸਤਿਕਾਰ ਯੋਗ ਥਾਂ ਪ੍ਰਾਪਤ ਸੀ। ਇਸ ਲਈ ਉਨ੍ਹਾਂ ਦਾ ਈਸਾਈਆਂ ਵਿਰੁਧ ਰੋਸ ਵੀ ਸੁਭਾਵਕ ਹੀ ਸੀ।

੪. ਸਾਖਸ਼ਰ ਸ਼੍ਰੇਣੀ ਵੀ ਸਿੱਖੀ ਗੁਣਾਂ—ਅਛੂਤ ਉਧਾਰ, ਇਸਤ੍ਰੀ ਕਲਿਆਣ, ਭ੍ਰਾਤ੍ਰੀ-ਭਾਵ ਅਤੇ ਬਰਾਬਰਤਾ ਆਦਿ ਤੋਂ ਸੁਚੇਤ ਸੀ। ਸੋ, ਇਹ ਵਰਗ ਵੀ ਈਸਾਈਆਂ ਦੀਆਂ ਨਿਰਾਰਥਕ ਦਲੀਲਾਂ ਨੂੰ ਮੰਨਣੋਂ ਇਨਕਾਰੀ ਸੀ।

ਉਪਰੋਕਤ ਸਾਰੇ ਕਾਰਨਾਂ ਕਰਕੇ ਪੰਥਕ ਜੱਥੇਬੰਦੀ ਦੇ ਵਿਚਾਰ ਨੇ ਸਿੱਖਾਂ ਦੇ ਮਨਾਂ ਨੂੰ ਗਤਿਸ਼ੀਲ ਕੀਤਾ। ਨਤੀਜੇ ਵਜੋਂ ੧੮੭੩ ਈ: ਵਿਚ ਸਿੰਘ ਸਭਾ, ਅੰਮ੍ਰਿਤਸਰ ਅਤੇ ੧੮੭੯ ਈ: ਵਿਚ ਸਿੰਘ ਸਭਾ ਲਾਹੌਰ ਕਾਇਮ ਕੀਤੀਆਂ ਗਈਆਂ। ਸਿੰਘ ਸਭਾ ਉਨ੍ਹੀਵੀਂ ਸਦੀ ਦੇ ਦੂਜੇ ਅੱਧ ਦੀਆਂ ਦੇਸ਼-ਵਿਆਪੀ ਰਾਜਸੀ, ਧਾਰਮਕ ਤੇ ਸੁਧਾਰਕ ਲਹਿਰਾਂ ਦੀ ਜੰਮ-ਪਲ ਸੀ, ਜਿਸ ਨੇ ਸਮੁੱਚੀ ਜਾਤੀ ਨੂੰ ਆਪਣੇ ਪ੍ਰਭਾਵ-ਅਧੀਨ ਕਰਕੇ, ਇਸ ਦੀ ਆਤਮਾ ਤੇ ਦ੍ਰਿਸ਼ਟੀ-ਕੋਣ ਨੂੰ ਨਵੀਂ ਨੁਹਾਰ ਤੇ ਚਮਕ ਬਖਸ਼ੀ, ਚੇਤਨਾ ਨੂੰ ਸੁਰਜੀਤ ਕੀਤਾ ਅਤੇ ਬੌਧਿਕ ਸਾਂਸਕ੍ਰਿਤਕ ਪ੍ਰਕ੍ਰਿਆਵਾਂ ਨੂੰ ਪ੍ਰਚੰਡ ਕਰਕੇ ਭਾਈਚਾਰੇ ਦੇ ਆਂਤਰਿਕ ਜੀਵਨ ਦਾ ਰੂਪ ਪਰਿਵਰਤਿਤ ਕੀਤਾ। ਅਤੇ ਦੂਜੇ ਧਰਮਾਂ ਦੇ ਆਕ੍ਰਮਣਾਂ ਤੋਂ ਇਸ ਦੀ ਰਖਿਆ ਕੀਤੀ। ਸਿੰਘ ਸਭਾਵਾਂ ਦੀ ਗਿਣਤੀ ਵਧ ਰਹੀ ਸੀ। ਇਸ ਬਹੁ-ਗਿਣਤੀ ਨੂੰ ਸੰਗਠਿਤ ਰੂਪ ਵਿਚ ਲਿਆਉਣ ਲਈ ਪਹਿਲਾਂ ਖਾਲਸਾ ਦੀਵਾਨ, ਅੰਮ੍ਰਿਤਸਰ (੧੮੮੩ ਈ:) ਤੇ ਫਿਰ ਖਾਲਸਾ ਦੀਵਾਨ, ਲਾਹੌਰ (੧੮੮੬ ਈ:) ਕਾਇਮ ਹੋਏ। ਖਾਲਸਾ ਦੀਵਾਨ, ਅੰਮ੍ਰਿਤਸਰ ਨਾਲ ੮ ਅਤੇ ਖਾਲਸਾ ਦੀਵਾਨ ਲਾਹੌਰ ਨਾਲ ੩੦ ਸਿੰਘ ਸਭਾਵਾਂ ਸੰਮਿਲਤ ਹੋਈਆਂ।

ਸਿੰਘ ਸਭਾ ਲਹਿਰ ਦੇ ਦੋ ਧੜੇ ਸਨ—ਅੰਮ੍ਰਿਤਸਰੀ ਸਨਾਤਨੀ ਤੇ ਲਾਹੌਰੀ ਜਾਗੀਰਦਾਰੀ। ਸਨਾਤਨੀ ਧੜੇ ਦੇ ਮੋਢੀ ਸ: ਠਾਕੁਰ ਸਿੰਘ ਸੰਧਾਂਵਾਲੀਆ, ਬਾਬਾ ਖੇਮ ਸਿੰਘ ਬੇਦੀ, ਭਾ: ਸੁਮੇਰ ਸਿੰਘ ਪਟਨਾ ਨਿਵਾਸੀ, ਪੰਡਿਤ ਤਾਰਾ ਸਿੰਘ ਨਰੋਤਮ ਵਿਆਖਿਆਕਾਰ ਤੇ ਗਿਆਨੀ ਗਿਆਨ ਸਿੰਘ ਇਤਿਹਾਸਕਾਰ

ਆਦਿ ਸਨ । ਇਸ ਧੜੇ ਨੇ ਸਿੱਖਾਂ ਦੇ ਪਤਿਤ ਹੋਣ ਦੀ ਗਤੀ ਨੂੰ ਠਲ੍ਹ ਪਾਉਣ ਲਈ ਧਰਮ ਦਾ ਪ੍ਰਚਾਰ ਕੀਤਾ । ਪਰੰਤੂ ਆਪਣੇ ਹਿਤਾਂ ਨੂੰ ਮੁਖ ਰਖ ਕੇ ਸਮਾਜ ਸੁਧਾਰ ਅਤੇ ਵਿਦਿਆ ਪ੍ਰਚਾਰ ਵਲੋਂ ਅਵੇਸਲਾ ਰਿਹਾ । ਗੁਰੂ ਰਹਿਤ-ਮਰਯਾਦਾ ਦੀ ਬਜਾਏ ਪੂਜਾ ਪਾਠ ਉਤੇ ਜ਼ੋਰ ਦਿੱਤਾ ਅਤੇ ਜਾਗੀਰਦਾਰੀ ਹਿੱਤਾਂ ਲਈ ਸਿੱਖ ਬਾਣੀ ਤੇ ਇਤਿਹਾਸ ਵਿੱਚੋਂ ਪ੍ਰੋੜ੍ਹਤਾ ਕਰਦਾ ਸੀ । ਇਸ ਧੜੇ ਦੇ ਮੋਢੀਆਂ ਨੇ ਗੁਰੂ ਗ੍ਰੰਥ ਦੀ ਵਿਆਖਿਆ ਦੇ ਨਾਲ ਇਤਿਹਾਸ ਵੀ ਲਿਖੇ ਪਰ ਸਮੇਂ ਦੀ ਆਤਮਾ ਨੂੰ ਨਾ ਸਮਝਦਿਆਂ ਹੋਇਆਂ, ਸਾਹਿੱਤਕ ਕੰਮ ਨਵੀਨ ਵਿਗਿਆਨਕ ਢੰਗ ਨਾਲ ਕਰਨ ਦੀ ਬਜਾਏ ਪੁਰਾਣੇ ਵੇਦਾਂਤੀ ਢੰਗ ਨਾਲ ਕੀਤੇ । ਇਨ੍ਹਾਂ ਦੀਆਂ ਗੁਰਬਾਣੀ ਦੀ ਵਿਆਖਿਆ ਕਰਦੀਆਂ ਰਚਨਾਵਾਂ ਦੀ ਬੋਲੀ ਅਧਿਕਤਰ ਸੰਸਕ੍ਰਿਤ ਤੇ ਬ੍ਰਜੀ ਹੀ ਸੀ । ਗੁਰ-ਮਤ ਗ੍ਰੰਥ ਪਰਚਾਰਕ ਸਭਾ ਵੀ ਇਸੇ ਧੜੇ ਦੀ ਦੇਣ ਹੈ ।

ਸਿੰਘ ਸਭਾ ਲਾਹੌਰ ਦੇ ਮੋਢੀ ਪ੍ਰੋਫ਼ੈਸਰ ਗੁਰਮੁਖ ਸਿੰਘ, ਭਾ: ਜਵਾਹਰ ਸਿੰਘ ਅਤੇ ਗਿ: ਦਿੱਤ ਸਿੰਘ ਆਦਿ ਸਨ । ਇਹ ਅੰਮ੍ਰਿਤਸਰੀਆਂ ਨਾਲੋਂ ਅਧਿਕ ਜਨ-ਤੰਤਰੀ ਸਨ । ਇਨ੍ਹਾਂ ਨੇ ਸ਼ੁੱਧੀ ਦਾ ਪਰਚਾਰ, ਅਛੂਤ-ਉਧਾਰ, ਆਨੰਦ-ਵਿਆਹ, ਇਸਤ੍ਰੀ ਨੂੰ ਅੰਮ੍ਰਿਤ ਤੇ ਬਰਾਬਰੀ ਅਤੇ ਮੂਰਤੀ-ਪੂਜਾ ਤੇ ਹੋਰ ਹਿੰਦੂ ਨੁਮਾ ਸਿੱਖ ਰੀਤੀਆਂ ਦਾ ਖੰਡਨ ਆਦਿ ਸਮਾਜਕ ਅਤੇ ਸਭਿਆਚਾਰਕ ਸੁਧਾਰ ਕੀਤੇ । ਇਸ ਧੜੇ ਨੇ ਸਮਾਜ ਤੋਂ ਬਿਨਾਂ ਧਰਮ ਖੇਤਰ ਵਿਚ ਵੀ ਕਾਫ਼ੀ ਮੱਲਾਂ ਮਾਰੀਆਂ । ਸਿੱਖ ਧਰਮ ਦਾ ਪ੍ਰਚਾਰ, ਧਾਰਮਕ ਸਿਧਾਂਤਾਂ ਤੇ ਇਤਿਹਾਸ ਦੀ ਪੱਛਮੀ ਪ੍ਰਣਾਲੀ ਅਨੁਸਾਰ ਵਿਗਿਆਨਕ ਖੋਜ, ਪੰਜਾਬੀ ਭਾਸ਼ਾ ਤੇ ਗੁਰਮੁਖੀ ਲਿਪੀ ਦੀ ਉੱਨਤੀ, ਪਤਿਤ ਹੋ ਚੁਕੇ ਸਿੱਖਾਂ ਨਾਲ ਨਾ-ਮਿਲਵਰਤਣ ਅਤੇ ਵਿਦਿਆ ਦਾ ਪ੍ਰਚਾਰ ਆਦਿ ਸਭ, ਅਗ੍ਰਗਾਮੀ ਤੇ ਪ੍ਰਗਤੀਸ਼ੀਲ ਕੰਮ ਵੀ ਕੀਤੇ । ਸਿੱਖਾਂ ਵਿਚ ਕੌਮੀ ਜਾਗਰਤੀ ਲਿਆਂਦੀ । ਉਨ੍ਹਾਂ ਦੀ ਹਸਤੀ ਤੇ ਏਕਤਾ ਦੀ ਸਥਿਰਤਾ ਲਈ ਰਾਜਨੀਤੀ ਤੇ ਰਹੱਸਵਾਦ ਨੂੰ ਛਡ ਕੇ ਸਾਂਸਕ੍ਰਿਤਕ ਖੇਤਰ ਨੂੰ ਅਪਣਾਇਆ । ਸਿੱਖਾਂ ਵਿਚ ਗੁਰੂਆਂ ਪ੍ਰਤੀ ਸ਼ਰਧਾ ਤੇ ਪਿਆਰ ਦਾ ਜਜ਼ਬਾ ਵਧਾਇਆ । ਬਾਣੀ ਦੀ ਪ੍ਰਭਾਵ-ਸ਼ਕਤੀ ਨੇ ਸੁਭਾਵਕ ਹੀ ਜਾਗੀਰਦਾਰ ਸ਼੍ਰੇਣੀ ਉਤੇ ਸਦਾਚਾਰਕ ਅਸਰ ਕੀਤਾ । ਸਮੰਤਵਾਦੀ, ਅੱਯਾਸ਼ੀ ਤੇ ਹੋਰ ਦੂਸ਼-ਬਿਰਤੀਆਂ ਨੂੰ ਤਿਆਗਣ ਤੇ ਮਜਬੂਰ ਹੋ ਗਏ । ਇਨ੍ਹਾਂ ਸਾਰੇ ਉਪਕਾਰਾਂ ਕਾਰਣ ਇਹ ਬੜਾ ਅਧਿਕ ਪ੍ਰਸ਼ੰਸਾ ਯੋਗ ਹੈ ।

'ਖਾਲਸਾ ਟ੍ਰੈਕਟ ਸੁਸਾਇਟੀ' ਨੇ ਮੂਲ ਰੂਪ ਵਿਚ ਸਿੰਘ ਸਭਾ ਦੇ ਇਨ੍ਹਾਂ ਦੂਹਾਂ ਧੜਿਆਂ ਦੇ ਆਸ਼ਿਆਂ ਤੇ ਰੁਚੀਆਂ ਨੂੰ ਆਪਣਾ ਉਦੇਸ਼ ਬਣਾਇਆ । ਇਹ ਇਨ੍ਹਾਂ ਦੋਹਾਂ ਵਿਚ ਸੰਤੁਲਨ ਲਿਆਉਣ ਵਾਲੀ ਸੰਸਥਾ ਕਹੀ ਜਾ ਸਕਦੀ ਹੈ, ਤੇ ਇਸੇ ਲਈ ਇਸ ਸੰਸਥਾ ਨੂੰ ਦੂਹਾਂ ਹੀ ਧਿਰਾਂ ਦਾ ਸਹਿਯੋਗ ਪ੍ਰਾਪਤ ਹੋਇਆ, ਭਾਵੇਂ ਦ੍ਰਿਸ਼ਟੀ ਤੇ ਰੁਚੀ ਵਜੋਂ ਇਸ ਉਤੇ ਸਿੰਘ ਸਭਾ ਅੰਮ੍ਰਿਤਸਰ ਨਾਲੋਂ ਸਿੰਘ ਸਭਾ ਲਾਹੌਰ ਦਾ ਅਧਿਕ ਪ੍ਰਭਾਵ ਵਿਖਾਈ ਦਿੰਦਾ ਸੀ ।

ਇਸੇ ਧਾਰਮਕ ਤੇ ਸੰਪਰਦਾਇਕ ਵਾਦ-ਵਿਵਾਦ ਦੇ ਵਾਤਾਵਰਣ ਵਿਚ ਹੋਂਦ ਵਿਚ ਆਈ ਇਸ ਸੰਸਥਾ ਨੇ ਸਿੱਖ ਧਰਮ ਦੇ ਪੁਨਰ-ਨਿਰਮਾਣ ਦੇ ਉਦੇਸ਼ ਨੂੰ ਮੁਖੀ ਬਣਾ ਕੇ ਸਮਾਜ ਸੁਧਾਰ, ਵਿਦਿਅਕ ਉੱਨਤੀ ਸਾਹਿੱਤ ਸੇਵਾ ਆਦਿ ਦੇ ਸਾਰੇ ਕੰਮਾਂ ਨੂੰ ਆਪਣੇ ਜ਼ਿੰਮੇ ਲਿਆ ਤੇ ਭਲੀ ਪ੍ਰਕਾਰ ਸਫਲਤਾ ਨਾਲ ਇਨ੍ਹਾਂ ਸਾਰੇ ਉਦੇਸ਼ਾਂ ਦੀ ਪੂਰਤੀ ਕੀਤੀ, ਉਸ ਦਾ ਵੇਰਵਾ ਅਸੀਂ ਅਗਲੇਰਿਆਂ ਪੰਨਿਆਂ ਵਿਚ ਵੇਖਣਾ ਹੈ ।

# 'ਖਾਲਸਾ ਟ੍ਰੈਕਟ ਸੁਸਾਇਟੀ ਬਾਰੇ ਜਾਣ ਪਛਾਣ'

## (ੳ) ਖਾਲਸਾ ਟ੍ਰੈਕਟ ਸੁਸਾਇਟੀ ਦੀ ਸਥਾਪਨਾ

,ਖਾਲਸਾ ਟ੍ਰੈਕਟ ਸੁਸਾਇਟੀ' ਦੀ ਸਥਾਪਨਾ ਬਾਰੇ ਕਈ ਮਤ ਭੇਦ ਹਨ। ਮਹਿਕਮਾ ਪੰਜਾਬੀ, ਪਟਿਆਲਾ ਦੁਆਰਾ ਪ੍ਰਕਾਸ਼ਿਤ "ਪੰਜਾਬੀ ਪੱਤਰ ਕਲਾ" ਦੇ ਪੰਨਾ ੩੯ ਉੱਤੇ ਇਉਂ ਲਿਖਿਆ ਹੈ:—

"..............ਇਸ ਮਾਸਿਕ ਪੱਤਰ (ਨਿਰਗੁਣਿਆਰਾ) ਨਾਲ ਖਾਲਸਾ ਖਾਲਸਾ ਟ੍ਰੈਕਟ ਸੁਸਾਇਟੀ ਦਾ ਮੁੱਢ ਬੱਝਿਆ। ੧੮੯੨ ਈ: ਵਿੱਚ ਇਹ ਪੱਤਰ ਭਾ: ਚਰਨ ਸਿੰਘ ਦੀ ਕਲਮ ਤੋਂ ਮਾਹਵਾਰ ਟ੍ਰੈਕਟ ਦੀ ਸ਼ਕਲ ਵਿਚ ਨਿਕਲਣਾ ਸ਼ੁਰੂ ਹੋਇਆ। ਇਸ ਤੋਂ ਚਾਰ ਸਾਲ ਪਿਛੋਂ ਸੰਨ ੧੮੯੬ ਵਿੱਚ ਖਾਲਸਾ ਟ੍ਰੈਕਟ ਸੁਸਾਇਟੀ ਭਾਈ ਸਾਹਿਬ ਵੀਰ ਸਿੰਘ, ਹਕੀਮ ਹਰਨਾਮ ਸਿੰਘ ਆਦਿ ਸੱਜਣਾ ਦੇ ਯਤਨਾ ਨਾਲ ਕਾਇਮ ਹੋਈ।..............."

ਪਰੰਤੂ ਖੋਜ ਉਕਤ ਬਿਆਨ ਨੂੰ ਇਕ ਪ੍ਰਤੀਸ਼ਤ ਵੀ ਠੀਕ ਸਿੱਧ ਨਹੀਂ ਕਰ ਸਕਦੀ। ਸ੍ਰ: ਕੁਲਦੀਪ ਸਿੰਘ ਨੇ ਆਪਣੀ ਪੁਸਤਕ 'ਪੱਤਰਕਾਰੀ' ਦੇ ਪੰ: ੩੨ ਉੱਤੇ ਇਸ ਦੇ ਆਰੰਭਕ ਵਿੱਚ ਆਉਣ ਦਾ ਸਮਾਂ ੧੮੯੨ ਈ: ਲਿਖਿਆ ਹੈ। ਇਸੇ ਪ੍ਰਕਾਰ ਕਈ ਟ੍ਰੈਕਟਾਂ ਦੇ ਸਰਵਰਕ ਉੱਤੇ ਲਿਖਿਆ ਮਿਲਦਾ ਹੈ ਕਿ 'ਸੁਸਾਇਟੀ' ੧੮੯੬ ਈ: ਤੋਂ ਹੋਂਦ ਵਿਚ ਆਈ। ਪਰ ਇਹ ਸਾਰੇ ਬਿਆਨ ਗਲਤ ਪ੍ਰਤੀਤ ਹੁੰਦੇ ਹਨ। ਕਿਉਂਕਿ ਪ੍ਰਸਤੁਤ 'ਸੁਸਾਇਟੀ' ਦੇ ਸੰਸਥਾਪਨ-ਕਰਤਾ ਭਾਈ ਸਾਹਿਬ ਭਾਈ ਕੌਰ ਸਿੰਘ ਜੀ ਦੇ ਸੁਰਗਵਾਸ ਹੋਣ ਉਪਰੰਤ ਉਨ੍ਹਾਂ ਨੂੰ ਸ਼ਰਧਾਂਜਲੀ ਅਰਪਣ ਕਰਨ ਲਈ ਜੋ ਸ਼ੋਕ-ਪੱਤ੍ਰ ਟ੍ਰੈ: ਨੰ: ੯ ਦੇ ਰੂਪ ਵਿੱਚ ਪ੍ਰਕਾਸ਼ਿਤ ਕੀਤਾ ਗਿਆ ਉਸ ਦੇ ਪਨਾ ੧੫ ਉੱਤੇ ਲਿਖਿਆ ਹੈ ਕਿ ਭਾਈ ਕੌਰ ਸਿੰਘ ਜੀ ਦਾ ਜੋੜ ਮੇਲ ਸਮਾਗਮ ਸ਼ੁਕਰਵਾਰ, ੧੯ ਜੁਲਾਈ, ਸੰਨ ੧੮੯੫ ਈ: ਨੂੰ ਹੋਇਆ—

> "..........ਇਹ ਪੁਸਤਕ ੧੯ ਜੁਲਾਈ ਸੰਨ ੯੫ ਸ਼ੁਕਰਵਾਰ ਨੂੰ ਖਾਲਸਾ ਜੀ ਦੇ ਜੋੜ ਮੇਲ ਸਮਾਗਮ ਵਿੱਚ ਜੋ ਭਾਈ ਕੌਰ ਸਿੰਘ ਜੀ ਦੇ ਚਲਾਣੇ ਪੁਰ ਉਹਨਾਂ ਦੇ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪਾਉਣ ਲਈ ਖਾਲਸਾ ਟ੍ਰੈਕਟ ਸੁਸਾਇਟੀ ਸ੍ਰੀ ਅੰਮ੍ਰਿਤਸਰ ਜੀ ਵੱਲੋਂ ਹੋਇਆ, ਸਾਧ ਸੰਗਤ ਜੀ ਦੇ ਅਰਪਨ ਕੀਤਾ ਗਿਆ।..........." (ਪੰ: ੧੫)

'ਸੁਸਾਇਟੀ' ਦਾ ਸੰਦੇਸ਼-ਵਾਹਕ 'ਨਿਰਗੁਣਿਆਰਾ' ਮਾਸਕ-ਪੱਤਰ ਸੀ। ਸੋ ਸਪਸ਼ਟ ਹੈ ਕਿ 'ਸੁਸਾਇਟੀ' ਭਾਈ ਕੌਰ ਸਿੰਘ ਜੀ ਦੇ ਚਲਾਣੇ ਤੋਂ ੬ ਮਹੀਨੇ ਪਹਿਲਾਂ ਅਰਥਾਤ ਲਗਭਗ ਦਸੰਬਰ, ੧੮੯੪ ਈ: ਨੂੰ ਹੋਂਦ ਵਿੱਚ ਆਈ।

ਦੂਜੀ ਗੱਲ ਜੋ ਇਸ 'ਸੁਸਾਇਟੀ' ਦੇ ਸੰਸਥਾਪਨ–ਕਰਣ ਦੇ ਸਬੰਧ ਵਿੱਚ ਦੱਸਣੀ ਆਵੱਸ਼ਕ ਹੈ ਕਿ ਇਸ ਸਾਹਿੱਤ–ਸਮਿਤੀ ਦੀ ਰਜਿਸਟ੍ਰੇਸ਼ਨ ਮਾਰਚ, ੧੮੯੭ ਈ: ਨੂੰ ਹੋਈ । ਇਸ ਬਿਆਨ ਦੀ ਪੁਸ਼ਟੀ ਲਈ ਪੰਜਾਬ ਦੇ ਤਤਕਾਲੀਨ ਜਾਂਇੰਟ ਸਟਾਕ ਕੰਪਨੀਜ਼ ਦੇ ਰਜਿਸਟਰਾਰ ਦਾ ਪੱਤਰ ਪੇਸ਼ ਹੈ —

**In the office of the Registrar Joint Stock Companies, Punjab**

I hereby certify that pursuant to the provisions of Act XXI of 1860 the Memorandum of Association and copy of two Rules of Khalsa Tract Society, Amritsar have this day been filed and the said Society is duly registered as a Society under the said Act.

Given under my hand and seal this twenty fifth day of March, 1897.

Fee Rs. 50/- (fifty)

Sd.- G. C. WALKER
Registrar Joint Stock Companies,
Punjab.

Seal

## (ਅ) ਸੁਸਾਇਟੀ ਦੀ ਅੰਤਰੰਗ ਸਭਾ ਦਾ ਸੰਖੇਪ ਇਤਿਹਾਸ

'ਖਾਲਸਾ ਟ੍ਰੈਕਟ ਸੁਸਾਇਟੀ' ਦੇ ਉਦਯ ਹੋਣ ਦੇ ਕੁਝ ਸਾਲ ਪੂਰਵ ਹੀ ਸ੍ਰੀ ਅੰਮ੍ਰਿਤਸਰ ਵਿਚ ਇਕ 'ਵਿਦਿਆਰਥੀ ਸਭਾ' ਦੀ ਸਥਾਪਨਾ ਹੋ ਚੁਕੀ ਸੀ । ਇਸ ਦੇ ਪ੍ਰਧਾਨ ਸਨ ਡਾ: ਸੁੰਦਰ ਸਿੰਘ ਸੇਠ ਚੰਨ, ਸਕੱਤ੍ਰ ਸ: ਪ੍ਰਤਾਪ ਸਿੰਘ ਅਤੇ ਦੂਜੇ ਸਕੱਤ੍ਰ ਭਾਈ ਕੌਰ ਸਿੰਘ ਜੀ ਧੂਪੀਏ ਸਨ । ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦਾ ਅਦੁਤੀ ਵਿਅਕਤਿਤਵ ਵੀ ਇਸ ਸਭਾ ਵਿਚ ਸੰਮਲਿਤ ਸੀ

ਇਸ ਸਭਾ ਦੇ ਉਦੇਸ਼, ਆਦਰਸ਼ ਅਤੇ ਕਰਮ ਗੁਰਮੱਤ, ਗੁਰਬਾਣੀ ਅਤੇ ਸਿਖ ਧਰਮ ਨਾਲ ਸੰਬੰਧਤ ਸਨ । ਸਭਾ ਨਗਰ–ਕੀਰਤਨ ਕਰਦੀ, ਗੁਰਮਤ ਰਹੁਰੀਤਾਂ ਪ੍ਰਚਾਰਦੀ, ਗੁਰਪੁਰਬ , ਮਨਾਉਂਦੀ ਅਤੇ ਖਾਲਸੇ ਦੇ ਜੋੜ ਮੇਲਿਆਂ ਦੇ ਯੋਗ ਪ੍ਰਬੰਧ ਕਰਦੀ ਸੀ । ਆਪਣੇ ਆਦਰਸ਼ਾਂ ਵਿਚ ਵਿਸ਼ੇਸ਼ ਸਫਲਤਾ ਪ੍ਰਾਪਤ ਕਰ ਲੈਣ ਕਰਕੇ ਇਹ ਸਭਾ ਖਾਲਸਾ ਟ੍ਰੈਕਟ ਸੁਸਾਇਟੀ ਦੀਆਂ ਜੜ੍ਹਾਂ ਪੱਕੀਆਂ ਹੋਣ ਤਕ ਨਿਰਵਿਘਨ ਚਲਦੀ ਰਹੀ ।

ਉਕਤ ਸਭਾ ਦੀ ਪ੍ਰਸੰਸਾ-ਯੋਗ ਅਸਾਧਾਰਣ ਸਫਲਤਾ ਤੋਂ ਪ੍ਰੇਰਿਤ ਹੋ ਕੇ ਇਸ ਦੇ ਪ੍ਰਬੰਧਕਾਂ ਵਿਚੋਂ ਕੁਝ ਇਕ ਨੇ ਲਗਭਗ ਸੰਨ ੧੮੯੪ ਈ: ਵਿਚ ਪ੍ਰਸਿਧ ਸੰਸਥਾ ਖਾਲਸਾ ਟ੍ਰੈਕਟ ਸੁਸਾਇਟੀ ਸ੍ਰੀ ਅੰਮ੍ਰਿਤਸਰ ਦੀ ਨੀਂਹ ਰਖੀ । 'ਸੁਸਾਇਟੀ' ਦੀ ਸਥਾਪਨਾ ਦੇ ਸਮੇਂ ਇਸ ਦੇ ਮੈਂਬਰ— ਭਾਈ ਕੌਰ ਸਿੰਘ ਜੀ ਧੂਪੀਏ, ਭਾ: ਸਾਹਿਬ ਡਾ: ਵੀਰ ਸਿੰਘ ਜੀ ਅਤੇ ਭਾਈ ਹਰਨਾਮ ਸਿੰਘ ਜੀ ਸਨ । ਪਰੰਤੂ ਜਲਦੀ

ਹੀ ਅਰਥਾਤ ਅਪ੍ਰੈਲ, ੧੮੯੫ ਈ: ਵਿਚ ਭਾ: ਕੌਰ ਸਿੰਘ ਜੀ ੨੧-੨੨ ਵਰ੍ਹੇ ਦੀ ਭਰ ਜਵਾਨ ਅਵਸਥਾ ਵਿਚ ਹੀ ਚੜ੍ਹਾਈ ਕਰ ਗਏ ਅਤੇ ਇਸ ਤਰ੍ਹਾਂ ਇਹ ਸੰਸਥਾ ਆਪ ਜੀ ਦੀਆਂ ਸੇਵਾਵਾਂ ਤੋਂ ਵੰਚਿਤ ਹੋ ਗਈ। ਭਾ: ਕੌਰ ਸਿੰਘ ਜੀ ਦੁਆਰਾ ਰਚਿਤ ਛੇਵਾਂ ਟ੍ਰੈਕਟ ਉਹਨਾਂ ਦੇ ਵਿਛੋੜੇ ਉਪਰੰਤ ਉਪਜੇ ਸ਼ੋਕ ਤੇ ਦੁਖ ਨੂੰ ਪ੍ਰਗਟ ਕਰਨ ਲਈ ਸ਼ੋਕ-ਪੱਤਰ ਪ੍ਰਕਾਸ਼ਿਤ ਕੀਤਾ ਗਿਆ।

ਪ੍ਰਥਮ ਪੰਜ ਧਾਰਮਿਕ ਟ੍ਰੈਕਟਾਂ ਦੇ ਪ੍ਰਕਾਸ਼ਿਤ ਹੋਣ ਨਾਲ ਹੀ ਖਾਲਸਾ ਟ੍ਰੈਕਟ ਸੁਸਾਇਟੀ ਵਰਣਨ-ਯੋਗ ਪ੍ਰਸਿਧੀ, ਕੀਰਤੀ ਅਤੇ ਲੋਕ-ਪ੍ਰੀਯਤਾ ਪ੍ਰਾਪਤ ਕਰ ਚੁਕੀ ਸੀ। ਇਸ ਅਸਾਧਾਰਣ ਸਫਲਤਾ ਤੋਂ ਪ੍ਰੇਰਿਤ ਹੋ ਕੇ, ਆਪਣੇ ਉਦੇਸ਼ ਅਤੇ ਆਦਰਸ਼ਾਂ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਗਤੀ ਨੂੰ ਹੋਰ ਤੇਜ਼ ਕਰਨ ਲਈ ਕੁਝ ਉਤਸ਼ਾਹੀ ਮੈਂਬਰ ਹੋਰ ਸ਼ਾਮਿਲ ਕਰ ਲਏ ਗਏ। ਇਹਨਾਂ ਵਿਅਕਤੀਆਂ ਦੇ ਸ਼ੁਭ ਨਾਂ— ਸ: ਮਹਿੰਦਰ ਸਿੰਘ ਜੀ, ਭਾਈ ਪ੍ਰਤਾਪ ਸਿੰਘ ਜੀ ਅਤੇ ਭਾਈ ਲਾਹੌਰਾ ਸਿੰਘ ਜੀ ਹਨ। ਇਸ ਤਰ੍ਹਾਂ ਇਸ 'ਸੁਸਾਇਟੀ' ਦੇ ਮੈਂਬਰਾਂ ਦੀ ਸੰਖਿਆ ਪੰਜ ਹੋਈ। ਪਰੰਤੂ ਅਜੇ ਤਕ ਇਕ ਅਜਿਹੇ ਵਿਅਕਤੀ ਦੀ ਅਵੱਸ਼ਕਤਾ ਸੀ ਜੋ ਸਮੇਂ ਦੀ ਨਬਜ਼ ਨੂੰ ਅਨੁਭਵ ਕਰਕੇ, ਸੰਸਥਾ ਦੇ ਉਦੇਸ਼ਾਂ ਅਤੇ ਆਦਰਸ਼ਾਂ ਨੂੰ ਮੁਖ ਰਖ ਕੇ ਇਸ ਨੂੰ ਇਕ ਖਾਸ ਤਰਤੀਬ ਅਤੇ ਸੇਧ ਪ੍ਰਦਾਨ ਕਰ ਸਕੇ ਅਤੇ ਇਸ ਜਥੇਬੰਦੀ ਨੂੰ ਵਿਗਿਆਨਿਕ ਪੱਧਰ ਉੱਤੇ ਲਿਆਵੇ। ਇਸ ਦੀ ਘਾਟ ਪੂਰਤੀ ਲਈ ਸ: ਮਹਿੰਦਰ ਸਿੰਘ ਜੀ ਦੀ ਪ੍ਰੇਰਨਾ ਨਾਲ ਸ: ਤ੍ਰਿਲੋਚਨ ਸਿੰਘ ਜੀ ਐਮ: ਏ:, ਐਲ: ਐਲ: ਬੀ: ਨੂੰ ਸੰਸਥਾ ਨਾਲ ਸੰਬੰਧਤ ਹੋਣ ਲਈ ਲਈ ਮਨਾ ਲਿਆ ਗਿਆ ਅਤੇ ਉਹ ਵੀ ਇਸ ਦੇ ਮੈਂਬਰ ਨਿਯੁਕਤ ਹੋ ਗਏ। ਆਪ ਨੂੰ 'ਸੁਸਾਇਟੀ' ਦਾ ਦਿਮਾਗ ਕਿਹਾ ਜਾਂਦਾ ਸੀ।

ਸੰਸਥਾ ਵਿਚ ਪ੍ਰਵੇਸ਼ ਕਰਨ ਤੋਂ ਜਲਦੀ ਹੀ ਬਾਅਦ ਸ: ਤ੍ਰਿਲੋਚਨ ਸਿੰਘ ਜੀ ਨੇ ਇਸ ਲਈ ਨਿਯਮਾਂ ਉਪ-ਨਿਯਮਾਂ ਦੀ ਸਿਰਜਨਾ ਕੀਤੀ। ਪ੍ਰਕਾਸ਼ਿਤ ਹੋਣ ਉਪਰੰਤ ਅਰਥਾਤ ਜਨਵਰੀ, ੧੮੯੬ ਈ: ਤੋਂ ਸੁਸਾਇਟੀ ਨੇ ਇਹਨਾਂ ਨਿਯਮਾਂ ਦਾ ਅਨੁਸਰਣ ਕਰਨਾ ਸ਼ੁਰੂ ਕਰ ਦਿਤਾ। ਇਹਨਾਂ ਨਿਯਮਾਂ ਅਨੁਸਾਰ ਅੰਤਰੰਗ ਸਭਾ ਦੇ ਸਦਸਯਾਂ ਦੀ ਸੰਖਿਆ ੧੧ ਅਤੇ ੪ ਦਾ ਕੋਰਮ ਨੀਯਤ ਕੀਤਾ ਗਿਆ।

ਫਰਵਰੀ, ੧੮੯੬ ਈ: ਵਿਚ ਸਰਦਾਰ ਮਿਹਰ ਸਿੰਘ ਜੀ ਚਾਵਲਾ ਨੇ ਸੁਸਾਇਟੀ ਦੀ ਅੰਤਰੰਗ ਸਭਾ ਵਿਚ ਪ੍ਰਵੇਸ਼ ਕੀਤਾ। ਇਸੇ ਹੀ ਸਮੇਂ ਹਕੀਮ ਹਰਨਾਮ ਸਿੰਘ ਜੀ ਸੁਸਾਇਟੀ ਨੂੰ ਤਿਲਾਂਜਲੀ ਦੇ ਗਏ ਅਤੇ ਉਹਨਾਂ ਦੀ ਸਥਾਨ ਪੂਰਤੀ ਭਾ: ਸੁਰਜਨ ਸਿੰਘ ਜੀ ਦੁਆਰਾ ਹੋਈ। ਤਤਕਾਲ ਮੈਂਬਰਾਂ ਦੀ ਸੰਖਿਆ ਸਤ ਸੀ। ਪਰੰਤੂ ਕੁਝ ਸਮਾਂ ਬਾਅਦ ਸ: ਲਾਹੌਰਾ ਸਿੰਘ ਜੀ ਵੀ ਚੰਦਾ ਨਾ ਅਦਾ ਕਰ ਸਕਣ ਕਰਕੇ ਸੰਸਥਾ ਨੂੰ ਤਿਆਗ ਗਏ। ੧੮੯੭ ਈ: ਵਿਚ ਸ੍ਰੀਮਾਨ ਡਾ: ਚਰਣ ਸਿੰਘ ਜੀ ਨੂੰ ਮੈਂਬਰ ਲੈ ਲਿਆ ਗਿਆ। ਇਸੇ ਸਾਲ ਤੋਂ ਹੀ 'ਸੁਸਾਇਟੀ' ਨੂੰ 'ਸੁਸਾਇਟੀ ਦੇ ਦਿਲ' ਸਰ ਸੁੰਦਰ ਸਿੰਘ ਜੀ ਮਜੀਠਾ ਦਾ ਸਹਿਯੋਗ ਤੇ ਸਰਪ੍ਰਸਤੀ ਪ੍ਰਾਪਤ ਹੋਈ:

---

ਇਹ ਸਾਰਾ ਹਾਲ ਗਿਆਨੀ ਮਹਾਂ ਸਿੰਘ ਜੀ ਤੋਂ ਪ੍ਰਾਪਤ ਵਾਕਫੀਅਤ ਅਨੁਸਾਰ ਹੈ।

੨੫ ਮਾਰਚ ੧੯੦੭ ਈ: ਨੂੰ, ੧੮੬੦ ਈ: ਦੇ ਐਕਟ XXI ਦੇ ਅਧੀਨ ਸੁਸਾਇਟੀ ਦੀ ਰਜਿਸਟ੍ਰੇਸ਼ਨ ਕਰਵਾਈ ਗਈ, ਅਤੇ ਇਸ ਨੇ ਆਪਣਾ ਕੰਮ ਬਾਕਾਇਦਾ ਅਤੇ ਤੇਜ਼ ਗਤੀ ਨਾਲ ਆਰੰਭਿਆ। ਛੋਟੀ ਛੋਟੀ ਮੀਟਿੰਗਾਂ ਹੁੰਦੀਆਂ, ਟ੍ਰੈਕਟ ਲਿਖੇ, ਬਾਹਰੋਂ ਆਏ ਸੋਧੇ, ਛਾਪੇ, ਪ੍ਰਕਾਸ਼ਿਤ ਕੀਤੇ ਅਤੇ ਪ੍ਰਚਾਰੇ ਜਾਣ ਲੱਗੇ। ਕੌਮ ਵਿਚ ਇਨ੍ਹਾਂ ਟ੍ਰੈਕਟਾਂ ਦੀ ਮੰਗ ਵਿਚ ਵੀ ਵ੍ਰਿਧੀ ਹੋਈ। ਪਾਠਕਾਂ ਦੀ ਸੰਖਿਆ ਵੱਧਦੀ ਗਈ ਅਤੇ ਇਨ੍ਹਾਂ ਦੇ ਪ੍ਰਚਾਰ ਦਾ ਖੇਤ੍ਰ ਵਿਸਤ੍ਰਿਤ ਹੁੰਦਾ ਗਿਆ। ਫਲਸਰੂਪ 'ਸੁਸਾਇਟੀ' ਦੀਆਂ ਜੜ੍ਹਾਂ ਪੱਕੀਆਂ ਹੋ ਗਈਆਂ ਅਤੇ ਇਹ ਸਾਹਿੱਤ-ਸਮਿਤੀ ਸਮੇਂ ਦੀ ਗਤੀ ਦੇ ਨਾਲ ਨਾਲ ਪਰਿਸਥਿਤੀਆਂ ਤੋਂ ਸੁਚੇਤ, ਪਰ ਆਪਣੇ ਪਰਮਾਰਥੀ ਤੇ ਧਾਰਮਕ ਨਿਸ਼ਚੇ ਉਤੇ ਦ੍ਰਿੜ ਤੇ ਅਟਲ ਰਹਿੰਦੀ ਹੋਈ ਆਪਣੇ ਲਕਸ਼-ਬਿੰਦੂ ਵੱਲ ਕ੍ਰਮ-ਬੱਧ ਕੂਚ ਕਰਦੀ ਰਹੀ।

'ਸੁਸਾਇਟੀ' ਨੇ ਜਦੋਂ ਆਪਣੀ ਅਵਸਥਾ ਦੇ ਬਿਆਲੀਵੇਂ ਵਰਸ਼ (੧੯੩੬ ਈ:)* ਵਿੱਚ ਕਦਮ ਰੱਖਿਆ, ਉਸ ਸਮੇਂ ਇਸ ਦੇ ਪ੍ਰਧਾਨ ਸ: ਬ: ਸਰ ਸੁੰਦਰ ਸਿੰਘ ਜੀ ਮਜੀਠੀਆ ਅਤੇ ਸਕੱਤਰ ਸ: ਫਤਿਹ ਸਿੰਘ ਜੀ ਸਨ।

ਪਰ ਇਨ੍ਹਾਂ ਦੇ ਬਿਮਾਰ ਹੋ ਜਾਣ ਕਾਰਣ ਸਥਾਨਾਪੱਨ ਸਕੱਤਰ ਡਾ: ਗੰਡਾ ਸਿੰਘ ਜੀ ਨਿਯੁਕਤ ਕੀਤੇ ਗਏ ਸਨ। ਉਪਰੋਕਤ ਤਿੰਨ ਵਿਅਕਤੀਆਂ ਤੋਂ ਬਿਨਾਂ ਅੰਤਰੰਗ ਸਭਾ ਦੇ ਮੈਂਬਰ ਨਿਮਨ-ਲਿਖਤ ਵਿਅਕਤੀ ਸਨ: –

ਭਾ: ਸਾਹਿਬ ਭਾ: ਵੀਰ ਸਿੰਘ ਜੀ,
ਸ: ਤ੍ਰਿਲੋਚਨ ਸਿੰਘ ਜੀ,
ਸ: ਸੁਰਿੰਦਰ ਸਿੰਘ ਜੀ,
ਸ: ਹਰਬੰਸ ਸਿੰਘ ਜੀ ਆਈ. ਡੀ. ਡੀ.,
ਸ: ਤੇਜਿੰਦਰ ਸਿੰਘ ਜੀ ਬੀ. ਏ., ਐਲ. ਐਲ. ਬੀ.,
ਸ: ਨਿਹਾਲ ਸਿੰਘ ਜੀ, ਰੀਟਾਇਰਡ ਡਿਪਟੀ ਪੋਸਟਮਾਸਟਰ ਅੰਮ੍ਰਿਤਸਰ,
ਡਾ: ਚੰਨਣ ਸਿੰਘ ਜੀ ਅਤੇ
ਸੋਢੀ ਜਗਤ ਸਿੰਘ ਜੀ।

੧ ਜੁਲਾਈ, ੧੯੩੮ ਈ: ਨੂੰ ਡਾ: ਗੰਡਾ ਸਿੰਘ ਜੀ ਦੇ ਪ੍ਰਦੇਸ ਜਾਣ ਕਾਰਣ ਸ: ਫਤਿਹ ਸਿੰਘ ਜੀ ਨੇ ਇਨ੍ਹਾਂ ਤੋਂ ਸਕੱਤਰੀ ਦਾ ਚਾਰਜ ਲੈ ਲਿਆ। ਅੰਤਰੰਗ ਸਭਾ ਦੀਆਂ ਮੀਟਿੰਗਾਂ ਵਿਚ ਗੈਰ-ਮੈਂਬਰ (Non-members) ਨੂੰ ਵੀ ਲੈ ਲਿਆ ਜਾਂਦਾ ਸੀ। ੨੮ ਜਨਵਰੀ, ੧੯੪੧ ਦੀ ਸਭਾ ਵਿੱਚ

*ਲੇਖਕ, ਸੁਸਾਇਟੀ ਦੀ ਅੰਤਰੰਗ ਸਭਾ ਦਾ ੧੯੦੦ ਤੋਂ ੧੯੩੬ ਈ: ਤਕ ਦਾ ਇਤਿਹਾਸ ਖੋਜਣ ਤੋਂ ਅਸਮਰਥ ਰਿਹਾ ਹੈ।

ਡਾ: ਬਲਬੀਰ ਸਿੰਘ ਜੀ ਤੇ ਡਾ: ਹਰਭਜਨ ਸਿੰਘ ਜੀ, ਗੈਰ ਮੈਂਬਰ ਦੀ ਹੈਸੀਅਤ ਵਿੱਚ ਸ਼ਾਮਿਲ ਸਨ। ਸੰਨ ੧੯੪੧ ਈ: ਦੇ ਆਰੰਭ ਵਿੱਚ ਹੀ 'ਸੁਸਾਇਟੀ ਦੇ ਦਿਲ' ਸ: ਬ. ਸਰ ਸੁੰਦਰ ਸਿੰਘ ਜੀ ਮਜੀਠੀਆ ਸੁਰਗਵਾਸ ਵਿਛੋੜਾ ਦੇ ਗਏ। ਟ੍ਰੈਕਟ ਨੰ: ੧੯੪੦-੪੧ ਆਪ ਦੇ ਵਿਛੋੜੇ ਤੋਂ ਉਤਪੰਨ ਹੋਏ ਦੁੱਖ ਨੂੰ ਪ੍ਰਗਟ ਕਰਨ ਲਈ ਅਤੇ ਆਪ ਦੇ ਵਿਅਕਤਿਤ੍ਵ ਦੇ ਮਹਾਨ ਗੁਣਾਂ ਨੂੰ ਪ੍ਰਦਰਸ਼ਿਤ ਕਰਨ ਲਈ ਲਿਖੇ ਤੇ ਪ੍ਰਕਾਸ਼ਿਤ ਕੀਤੇ ਗਏ। ਆਪ ਨੇ ਸੰਸਥਾ ਦੇ ਵਜੂਦ ਨੂੰ ਸਰਬ-ਸੰਪੰਨ ਕਰਨ ਲਈ ਪ੍ਰਸ਼ੰਸਾ-ਯੋਗ ਯਤਨ ਕੀਤੇ ਸਨ।

੨੨ ਫਰਵਰੀ, ੧੯੪੨ ਈ: ਨੂੰ ਸਰਬ-ਸੰਮਤੀ ਨਾਲ ਸ: ਕ੍ਰਿਪਾਲ ਸਿੰਘ ਜੀ ਮਜੀਠੀਏ ਨੂੰ 'ਸੁਸਾਇਟੀ' ਦੀ ਅੰਤ੍ਰੰਗ ਸਭਾ ਦਾ ਮੈਂਬਰ ਨਿਯੁਕਤ ਕੀਤਾ ਗਿਆ; ਅਤੇ ਨਾਲ ਹੀ ਸੁਸਾਇਟੀ ਦੇ ਉਪਨਿਯਮ ੭ (ਗ) ਅਨੁਸਾਰ ਸ: ਨਿਹਾਲ ਸਿੰਘ ਜੀ ਰੀਟਾਇਰਡ, ਡਿਪਟੀ ਪੋਸਟਮਾਸਟਰ ਨੂੰ ਅੰਤ੍ਰੰਗ ਸਭਾ ਦੀ ਮੈਂਬਰੀ ਤੋਂ ਹਟਾ ਕੇ ਉਨ੍ਹਾਂ ਦੀ ਸਥਾਨ-ਪੂਰਤੀ ਸ: ਕਰਤਾਰ ਸਿੰਘ ਜੀ ਰੀਟਾਇਰਡ ਸੀਨੀਅਰ ਆਡੀਟਰ ਦੁਆਰਾ ਕੀਤੀ ਗਈ। ਇਸੇ ਸਾਲ ੮ ਮਾਰਚ ਨੂੰ ਡਾ: ਫਤਿਹ ਸਿੰਘ ਜੀ ਨੂੰ ਅੰਤ੍ਰੰਗ ਸਭਾ ਦੇ ਪ੍ਰਧਾਨ ਅਤੇ ਸਰਦਾਰ ਹਰਬੰਸ ਸਿੰਘ ਨੂੰ ਸਮਾਨਪ੍ਰਦ (Honorary) ਸਕੱਤਰ ਚੁਣਿਆ ਗਿਆ। ਆਗਾਮੀ ਵਰਸ਼ ਅਰਥਾਤ ੧੯੪੩ ਈ ਲਈ ਸ. ਫਤਿਹ ਸਿੰਘ ਜੀ ਪ੍ਰਧਾਨ ਅਤੇ ਸ: ਹਰਬੰਸ ਸਿੰਘ ਜੀ ਨੂੰ ਸਕੱਤਰ, ਸਰਬ-ਸੰਮਤੀ ਨਾਲ ਨਿਯੁਕਤ ਕੀਤਾ ਗਿਆ।

ਸੰਨ ੧੯੪੪ ਈ: ਵਿਚ ਸ: ਕ੍ਰਿਪਾਲ ਸਿੰਘ ਜੀ ਮਜੀਠੀਆ ਦੇ ਅਕਾਲ ਚਲਾਣੇ ਉਪਰੰਤ ਉਨ੍ਹਾਂ ਦੀ ਜਗ੍ਹਾ ਸ: ਸੁਰਜੀਤ ਸਿੰਘ ਜੀ ਮਜੀਠੀਆ ਦੁਆਰਾ ਪੂਰ ਕੀਤੀ ਗਈ। ਅਤੇ ੯ ਮਈ, ੧੯੪੫ ਈ: ਨੂੰ ਸ: ਸੁਰਜੀਤ ਸਿੰਘ ਮਜੀਠੀਆ ਅਤੇ ਸ: ਹਰਬੰਸ ਸਿੰਘ ਜੀ ਨੂੰ ਕ੍ਰਮਾਨੁਸਾਰ ਅੰਤਰੰਗ ਸਭਾ ਦਾ ਪ੍ਰਧਾਨ ਤੇ ਸਕੱਤਰ ਥਾਪਿਆ ਗਿਆ। ਇਸ ਸਾਲ ਡਾ: ਚੰਨਣ ਸਿੰਘ ਜੀ ਦੇ ਸਵਰਗਵਾਸ ਹੋਣ ਉਪਰੰਤ ਡਾ: ਬਲਬੀਰ ਸਿੰਘ ਸਿੰਘ ਜੀ, ਬੀ. ਐਸ. ਸੀ., ਪੀ. ਐਚ. ਡੀ. ਨੂੰ ਅੰਤਰੰਗ ਕਮੇਟੀ ਦਾ ਮੈਂਬਰ ਨਿਯਤ ਕੀਤਾ ਗਿਆ।

ਇਸੇ ਸਾਲ ਦੇ ਅੰਤਿਮ ਦਿਨ੍ਹਾਂ ਵਿੱਚ ਸ: ਹਰਬੰਸ ਸਿੰਘ ਜੀ ਨੇ ਅੰਮ੍ਰਿਤਸਰ ਤੋਂ ਬਾਹਰ ਚਲੇ ਜਾਣ ਕਾਰਣ ਸਕੱਤਰੀ ਤੋਂ ਤਿਆਗ-ਪੱਤਰ ਦੇ ਦਿੱਤਾ। ਇਸ ਲਈ ਆਪ ਦੀ ਜਗ੍ਹਾ ਸ: ਸੁਰਿੰਦਰ ਸਿੰਘ ਜੀ ਨੂੰ ੨੯ ਦਸੰਬਰ, ੧੯੪੫ ਨੂੰ ਸਥਾਨਾਪੰਨ ਸਕੱਤਰ ਨਿਯੁਕਤ ਕੀਤਾ ਗਿਆ। ੨ ਜਨਵਰੀ ੧੯੪੬ ਈ: ਨੂੰ ਡਾ: ਜੋਧਾ ਸਿੰਘ ਜੀ ਨੇ ਵੀ ਅਸਤੀਫਾ ਦੇ ਦਿੱਤਾ ਜੋ ਅੰਤਰੰਗ ਸਭਾ ਵੱਲੋਂ ਪਰਵਾਨ ਕੀਤਾ ਗਿਆ ਅਤੇ ਡਾ: ਸਾਹਿਬ ਦੀ ਸਥਾਨ-ਪੂਰਤੀ ਪ੍ਰੋ: ਰਘਬੀਰ ਸਿੰਘ ਜੀ ਬੇਦੀ ਦੁਆਰਾ ਹੋਈ।

੬ ਜੁਲਾਈ, ੧੯੪੭ ਈ: ਨੂੰ ਹੋਈ ਇੱਕਤ੍ਰਤਾ ਵਿੱਚ ਸ: ਸੁਰਜੀਤ ਸਿੰਘ ਜੀ ਮਜੀਠੀਆ ਫੇਰ ਸੰਸਥਾ ਦੇ ਪ੍ਰਧਾਨ ਚੁਣੇ ਗਏ। ਇਸ ਵਰਸ਼ ਤੋਂ ਲੈ ਕੇ ਅਜ ਤਕ ਆਪ ਨੂੰ ਇਸ 'ਸੁਸਾਇਟੀ' ਦਾ ਪ੍ਰਧਾਨ ਹੋਣ ਦਾ ਮਾਨ ਪ੍ਰਾਪਤ ਹੈ। ਇਸ ਸਾਲ (੧੯੪੭) ਦੇ ਸਕੱਤਰ ਸ: ਕਰਤਾਰ ਸਿੰਘ ਜੀ ਥਾਪੇ ਗਏ ਸਨ।

'ਸੰਸਥਾ ਦੇ ਪ੍ਰਾਣ' ਪੰਥ ਦੇ ਨਿਰਮਾਨ, ਉਤਸਾਹੀ ਤੇ ਦਾਨੇ ਸੇਵਕ ਸ੍ਰੀ ਮਾਨ ਸ: ਤ੍ਰਿਲੋਚਨ ਸਿੰਘ ਜੀ, ਜੋ ਲਗ ਪਗ ਪੰਜਾਹ ਸਾਲ 'ਖਾਲਸਾ ਟ੍ਰੈਕਟ ਸੁਸਾਇਟੀ ਦੇ ਉਦਾਰ, ਉਤਸਾਹੀ ਤੇ ਸੁਘੜ ਮੈਂਬਰ ਰਹਿਕੇ 'ਸੁਸਾਇਟੀ' ਨੂੰ ਚੜ੍ਹਦੀਆਂ ਕਲਾਂ ਵਿਚ ਲਿਜਾਣ ਦਾ ਕਾਰਣ ਹੋਏ, ੨੨ ਜਨਵਰੀ, ੧੯੪੭ ਨੂੰ ਗੁਰਪੁਰੀ ਸਿਧਾਰਨਾ ਕਰ ਗਏ। ਇਤਨੇ ਲੰਮੇ ਸਮੇਂ ਵਿਚ ਆਪ ਨੇ 'ਸੁਸਾਇਟੀ' ਦੀ ਜੋ ਸੇਵਾ ਕੀਤੀ, ਉਹ ਅਦੁਤੀ ਹੈ।

ਸ: ਫਤਿਹ ਸਿੰਘ ਜੀ ਤੇ ਸ: ਤ੍ਰਿਲੋਚਨ ਸਿੰਘ ਜੀ ਦੀ ਥਾਂ ਉਤੇ ੧੬ ਮਈ, ੧੯੪੮ ਈ: ਨੂੰ ਸ: ਨਰਿੰਦਰ ਸਿੰਘ ਜੀ ਐਮ. ਏ. ਤੇ ਡਾ: ਹਰਭਜਨ ਸਿੰਘ ਜੀ ਨੂੰ ਅੰਤਰੰਗ ਸਭਾ ਦੇ ਮੈਂਬਰ ਨਿਯੁਕਤ ਕੀਤਾ ਗਿਆ।

'ਸੁਸਾਇਟੀ ਦੇ ਨਿਯਮ ਨੰ: ੭ (ਗ) ਤੇ (ਘ) ਦੇ ਅਨੁਸਾਰ ਸ: ਹਰਬੰਸ ਸਿੰਘ ਜੀ ਦਾ ਨਾਂ ੨੮ ਜੂਨ, ੧੯੫੩ ਨੂੰ ਅੰਤਰੰਗ ਸਭਾ ਦੀ ਮੈਂਬਰੀ ਵਿਚੋਂ ਕਟ ਦਿਤਾ ਗਿਆ ਅਤੇ ਇਹਨਾਂ ਦੀ ਜਗ੍ਹਾ ਸ: ਕਰਮ ਸਿੰਘ ਜੀ ਨੂੰ ਮੈਂਬਰ ਲੈ ਲਿਆ ਗਿਆ। ੧੩ ਮਾਰਚ ੧੯੫੬ ਈ: ਨੂੰ ਸੋਢੀ ਜਗਤ ਸਿੰਘ ਜੀ ਨੇ ਤਿਆਗ ਪੱਤਰ ਦੇ ਦਿਤਾ ਜੋ ਬੜੇ ਅਫਸੋਸ ਨਾਲ ਪ੍ਰਵਾਨ ਕਰ ਲਿਆ ਗਿਆ।

'ਖਾਲਸਾ ਟ੍ਰੈਕਟ ਸੁਸਾਇਟੀ' ਦੇ ਜਨਕ, ਪਾਲਣਹਾਰ ਤੇ ਰੂਹ ਰਵਾਂ ਸ੍ਰੀਮਾਨ ਭਾ: ਸਾ: ਡਾ: ਵੀਰ ਸਿੰਘ ਜੀ 'ਪਦਮ ਭੂਸ਼ਨ' ਜਿਹਨਾਂ ਨੇ ਉਕਤ ਸੁਸਾਇਟੀ ਨੂੰ ਸਥਾਪਨ ਕਰਕੇ ਗੁਰਬਾਣੀ ਤੇ ਗੁਰਮਤ ਪ੍ਰਚਾਰ, ਸਿਖ ਇਤਿਹਾਸ ਦਾ ਪ੍ਰਕਾਸ਼, ਵਿਦਿਆ ਦਾ ਪ੍ਰਚਾਰ ਤੇ ਪ੍ਰਸਾਰ ਅਤੇ ਭਾਈਚਾਰਕ ਸੁਧਾਰ ਕੀਤਾ, ੧੦ ਜੂਨ, ੧੯੫੯ ਈ: ਨੂੰ ਗੁਰਪੁਰੀ ਸਿਧਾਰਨਾ ਕਰ ਗਏ। ਆਪ ਦੇ ਵਿਛੋੜੇ ਕਾਰਣ ਪੰਥ ਅਤੇ ਦੇਸ਼ ਨੂੰ ਅਤੇ ਵਿਸ਼ੇਸ਼ ਕਰਕੇ ਸੁਸਾਇਟੀ ਨੂੰ ਜੋ ਘਾਟਾ ਵਾਪਰਿਆ ਉਸ ਨੂੰ ਪੂਰਨ ਕਰਨਾ ਅਸੰਭਵ ਹੈ।

੨੩ ਅਕਤੂਬਰ, ੧੯੫੭ ਈ: ਨੂੰ ਸੋਢੀ ਜਗਤ ਸਿੰਘ ਜੀ ਅਤੇ ਭਾ: ਵੀਰ ਸਿੰਘ ਜੀ ਦੀ ਥਾਂ ਕ੍ਰਮਾਨੁਸਾਰ ਸ: ਸੇਤ ਸਿੰਘ ਜੀ ਸਕੱਤ੍ਰ ਚੀਫ ਖਾਲਸਾ ਦੀਵਾਨ ਅਤੇ ਸ: ਹਰਭਜਨ ਸਿੰਘ ਜੀ ਬੰਬਈ ਵਾਲਿਆਂ ਨੂੰ ਅੰਤਰੰਗ ਸਭਾ ਦੇ ਸਦੱਸਯ ਨਿਯੁਕਤ ਕੀਤਾ ਗਿਆ। ਪ੍ਰੋ: ਰਣਬੀਰ ਸਿੰਘ ਜੀ ਬੇਦੀ ਦਾ ਤਿਆਗ-ਪੱਤਰ ਪ੍ਰਵਾਨ ਕਰਕੇ ੨੦ ਅਕਤੂਬਰ, ੧੯੬੩ ਈ: ਨੂੰ ਪ੍ਰੋ: ਤਾਰਨ ਸਿੰਘ ਜੀ ਨੂੰ ਅੰਤਰੰਗ ਸਭਾ ਵਿਚ ਸਮਲਿਤ ਕਰ ਲਿਆ। ਨਿਯਮ ਨੰ: ੭ (ਗ) ਤੇ (ਘ) ਅਨੁਸਾਰ ੧੨ ਅਪ੍ਰੈਲ ੧੯੬੪ ਈ: ਨੂੰ ਸ: ਤੇਜਿੰਦਰ ਸਿੰਘ ਜੀ ਦਾ ਨਾਮ ਵੀ ਸਭਾ ਵਿਚੋਂ ਕਟ ਦਿਤਾ ਗਿਆ ਅਤੇ ਇਸ ਦੀ ਸਥਾਨ-ਪੂਰਤੀ ਸ: ਸੁਜਾਨ ਸਿੰਘ ਜੀ ਸਡਾਨਾ (ਸ੍ਰੀ ਅੰਮ੍ਰਿਤਸਰ) ਦੁਆਰਾ ੧੨ ਅਪ੍ਰੈਲ, ੧੯੬੫ ਨੂੰ ਕੀਤੀ ਗਈ।

੧੬ ਮਈ, ੧੯੬੬ ਈ: ਨੂੰ ਸ: ਕਰਮ ਸਿੰਘ ਜੀ ਅਚਾਨਕ ਚਲਾਣਾ ਕਰ ਗਏ ਅਤੇ ਇਸੇ ਸਾਲ ਪ੍ਰੋ: ਤਾਰਨ ਸਿੰਘ ਜੀ ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਉਚੇਰਾ ਪਦ ਪ੍ਰਾਪਤ ਕਰਕੇ ਅੰਮ੍ਰਿਤ-

ਸਰ ਤੋਂ ਚਲੇ ਜਾਣ ਕਾਰਣ ਯੂਨੀਵਰਸਿਟੀ ਦੀ ਅੰਤਰੰਗ ਸਭਾ ਤੋਂ ਤਿਆਗ ਪੱਤਰ ਦੇ ਦਿੱਤਾ। ਆਪ ਦੀ ਅਤੇ ਕਰਤਾਰਪੁਰੀ ਵਾਸੀ ਸ: ਕਰਮ ਸਿੰਘ ਜੀ ਦੀ ਸਥਾਨ-ਪੂਰਤੀ ਲਈ ਸ: ਮਹਿਤਾਬ ਸਿੰਘ ਜੀ, ਨਵੀਂ ਦਿੱਲੀ, ਅਤੇ ਡਾ: ਹਰਭਜਨ ਸਿੰਘ ਜੀ, ਮੈਡੀਕਲ ਕਾਲਿਜ ਅੰਮ੍ਰਿਤਸਰ ਨੂੰ ਅੰਤਰੰਗ ਸਭਾ ਵਿਚ ਸ਼ਾਮਿਲ ਕਰ ਲਿਆ ਗਿਆ।

ਇਸ ਸਮੇਂ ਯੂਨੀਵਰਸਿਟੀ ਦੀ ਅੰਤਰੰਗ ਸਭਾ ਦੇ ਸਦੱਸਯ ਨਿਮਨ ਅੰਕਿਤ ਹਨ—

੧. ਸ: ਸੁਰਜੀਤ ਸਿੰਘ ਜੀ ਮਜੀਠੀਆ—ਪ੍ਰਧਾਨ
(ਆਪ ਸੁਰਗਵਾਸੀ ਸ: ਸੁੰਦਰ ਸਿੰਘ ਮਜੀਠੀਆ ਦੇ ਸਭ ਤੋਂ ਛੋਟੇ ਸਪੁਤਰ ਹਨ। ਸਨ ੧੯੫੨ ਤੋਂ ੧੯੬੨ ਤਕ ਭਾਰਤ ਦੇ Deputy Defence Minister ਰਹੇ। ਆਪ ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ ਦੇ ਪ੍ਰਧਾਨ ਵੀ ਹਨ।

੨. ਸ: ਬ: ਸਰਦਾਰ ਕਰਤਾਰ ਸਿੰਘ ਜੀ ਰੀਟੀਇਰਡ ਅਕਾਊਂਟ ਆਫ਼ੀਸਰ ਪੰਜਾਬ, ਸਮਾਨਪੂਰ ਸਕੱਤ੍ਰ।
(ਆਪ ਸ: ਤ੍ਰਿਲੋਚਨ ਸਿੰਘ ਐਮ: ਏ:, ਐਲ: ਐਲ. ਬੀ: ਦੇ ਭਣੇਵੇਂ ਹਨ ਅਤੇ ਆਪ ਦਾ ਵਿਅਕਤਿਤ੍ਵ ਵੀ ਉਹਨਾਂ ਦੇ ਵਿਚਾਰ ਸਾਂਚੇ ਵਿਚ ਹੀ ਢਲਿਆ ਹੈ। ਆਪ ਲਗ ਭਗ ੧੫ ਸਾਲ ਪੰਜਾਬ ਐਂਡ ਸਿੰਧ ਬੈਂਕ ਦੇ ਮੈਨੇਜਿੰਗ ਡਾਇਰੈਕਟਰ ਰਹੇ ਹਨ।

੩. ਸ੍ਰੀਮਾਨ ਡਾ: ਬਲਬੀਰ ਸਿੰਘ ਜੀ—
(ਭਾ: ਵੀਰ ਸਿੰਘ ਜੀ ਦੇ ਛੋਟੇ ਭਾਈ ਸਾਹਿਬ ਅਤੇ ਸਾਹਿੱਤਕ ਉਤਰਾਧਿਕਾਰੀ ਹਨ। ਪੰਜਾਬ ਐਂਡ ਸਿੰਧ ਬੈਂਕ ਦੇ ਡਾਇਰੈਕਟਰ ਹੋਣ ਦੇ ਨਾਲ ਨਾਲ ਚੀਫ ਖਾਲਸਾ ਦੀਵਾਨ ਅਤੇ ਇਸ ਨਾਲ ਸੰਬੰਧਿਤ ਸੰਸਥਾਵਾਂ—ਖਾਲਸਾ ਕਾਲਜ ਕੌਂਸਲ ਆਦਿ ਦੇ ਸਰਪ੍ਰਸਤ ਤੇ ਸਹਿਯੋਗੀ ਹਨ।)

੪. ਸ੍ਰੀ ਮਾਨ ਸ: ਸੰਤ ਸਿੰਘ ਜੀ—
(ਆਪ ਚੀਫ ਖਾਲਸਾ ਦੀਵਾਨ ਦੇ ਸਕੱਤ੍ਰ ਵੀ ਹਨ।)

੫. ਸ੍ਰੀ ਮਾਨ ਸ: ਸੁਰਿੰਦਰ ਸਿੰਘ ਜੀ ਬੀ: ਏ: (ਸ੍ਰੀ ਅੰਮ੍ਰਿਤਸਰ)—
ਆਪ ਚੀਫ ਖਾਲਸਾ ਦੀਵਾਨ ਦੀ ਐਗਜ਼ੈਕਟਿਵ ਕਮੇਟੀ ਦੇ ੩੦ ਸਾਲ ਤੋਂ ਨਿਰੰਤਰ ਮੈਂਬਰ, ਖਾਲਸਾ ਕਾਲਜ ਦੇ ਲਾਈਫ ਮੈਂਬਰ ਅਤੇ ਸੰਤਾ ਸਿੰਘ ਸੁਖਾ ਸਿੰਘ ਹਾਈ ਸਕੂਲ ਦੇ ਵਾਈਸ ਪ੍ਰੈਜ਼ੀਡੈਂਟ ਹਨ।)

੬. ਸ੍ਰੀਮਾਨ ਸ: ਨਰਿੰਦਰ ਸਿੰਘ ਜੀ ਐਮ: ਏ:—ਰੀਟਾਇਰਡ ਡਿਪਟੀ ਪੀ: ਐਮ: ਜੀ. ਚੰਡੀਗੜ੍ਹ।

੭. ਸ੍ਰੀਮਾਨ ਡਾ: ਹਰਭਜਨ ਸਿੰਘ ਜੀ, ਨਵੀਂ ਦਿਲੀ—
(ਆਪ ਮੈਡੀਕਲ ਕਾਲਜ ਅੰਮ੍ਰਿਤਸਰ ਤੋਂ ਰੀਟਾਇਰਡ ਪ੍ਰੋਫੈਸਰ ਹਨ। ਭਾਈ ਵੀਰ ਸਿੰਘ ਜੀ ਦੇ ਨਿਕਟ-ਵਰਤੀ ਹੋਣ ਕਰਕੇ ਉਹਨਾਂ ਦੇ ਹੀ ਪਰ ਚਿੰਤਨਾਂ ਉੱਤੇ ਚਲਣ ਵਾਲੇ ਪੰਥ ਸੇਵਕ ਅਤੇ ਬਾਣੀ ਦੇ ਰਸੀਏ ਹਨ।)

੮. ਸ੍ਰੀਮਾਨ ਸ: ਹਰਭਜਨ ਸਿੰਘ ਜੀ ਕੋਹਲੀ, ਬੰਬਈ—
(ਆਪ ਈਰਾਨ ਦੇ ਪ੍ਰਸਿੱਧ ਸਿੱਖ ਸੌਦਾਗਰਾਂ ਦੇ ਖਾਨਦਾਨ ਵਿਚੋਂ ਹਨ। ਆਪ ਦੀ ਰਿਹਾਇਸ਼ ਬੰਬਈ ਵਿਚ ਹੈ ਜਿਥੇਂ ਆਪ 'ਵੀਕੋ ਵੀਕਲੀ' ਰਸਾਲਾ ਪ੍ਰਕਾਸ਼ਤ ਕਰਦੇ ਹਨ।)

੯. ਸ੍ਰੀਮਾਨ ਸ: ਮਹਿਤਾਬ ਸਿੰਘ ਜੀ ਐਮ: ਏ: ਦਿੱਲੀ—
(ਮੈਡੀਕਲ ਕਾਲਜ ਅਮ੍ਰਿਤਸਰ ਦੇ ਪ੍ਰੋਫੈਸਰ ਹਨ।)

੧੦. ਸ੍ਰੀ ਮਾਨ ਡਾ: ਹਰਚਰਨ ਸਿੰਘ ਜੀ, ਅੰਮ੍ਰਿਤਸਰ।

੧੧. ਸ੍ਰੀ ਮਾਨ ਸ: ਸੁਜਾਨ ਸਿੰਘ ਸਰਹਾਲੀ 'ਅੰਮ੍ਰਿਤਸਰ।
(ਆਪ ਚੀਫ਼ ਖਾਲਸਾ ਦੀਵਾਨ ਦੇ ਸਥਾਨਾਪੰਨ ਪ੍ਰਧਾਨ ਹੋਣ ਦੇ ਨਾਲ ਨਾਲ ਭਿੰਨ ਭਿੰਨ ਪੰਥਕ ਜਥੇ-ਬੰਦੀਆਂ—ਸਿੱਖ ਐਜੂਕੇਸ਼ਨਲ ਕਮੇਟੀ, ਖਾਲਸਾ ਕਾਲਜ ਕੌਂਸਲ ਆਦਿ ਦੇ ਸਦੱਸਯ ਹਨ। ਪੰਥ-ਦਰਦੀ ਅਤੇ ਸਿੱਖ ਧਰਮ ਦੀ ਵਿਕਾਸਾਵਥਾ ਦੇ ਸੁਹਿਰਦ ਚਿੰਤਕ ਹਨ।)

ਨਿਰਗੁਣਿਆਰੇ ਦੇ ਸੰਪਾਦਕ ਤੇ 'ਸੁਸਾਇਟੀ' ਦੇ ਦਫਤਰ ਇਨਚਾਰਜ ਗਿਆਨੀ ਰਾਮ ਸਿੰਘ ਜੀ ਹਨ, ਜੋ ੧੯੪੨ ਤੋਂ 'ਸੁਸਾਇਟੀ' ਦੀ ਨਿਰੰਤਰ ਸੇਵਾ ਕਰ ਰਹੇ ਹਨ।

## (ਞ) "ਸੁਸਾਇਟੀ ਦੇ ਨਿਯਮ ਉਪ-ਨਿਯਮ"

ਕਿਸੇ ਵੀ ਸਮਿਤੀ ਦੀ ਸਫਲਤਾ ਉਸਦੇ ਅਨੁਸ਼ਾਸਨ-ਬੱਧ ਹੋਣ ਵਿਚ ਹੈ। ਆਪਣੇ ਉਦੇਸ਼ ਅਤੇ ਆਦਰਸ਼ ਪਹਿਲਾਂ ਮਿਥ ਕੇ ਸਥਾਪਤ ਕੀਤੀ ਗਈ ਸਭਾ ਦੀ ਯੋਗ ਸਫਲਤਾ ਸਰਾਵਕ ਵੀ ਹੈ ਤੇ ਆਵੱਸ਼ਕ ਵੀ। ਜਗਤ-ਪ੍ਰਸਿੱਧ ਕੂਕਾ (ਨਾਮਧਾਰੀ) ਲਹਿਰ ਦੀ ਭਿਆਨਕ ਹਿਰਦੇ-ਵੇਧਕ ਅਸਫਲਤਾ ਦਾ ਕਾਰਣ ਕੇਵਲ, ਉਸ ਦਾ ਅਨੁਸ਼ਾਸਨ-ਰਹਿਤ ਹੋ ਜਾਣਾ ਹੀ ਸੀ। ਈਸਾਈ ਮੱਤ, ਬ੍ਰਹਮੋ ਸਮਾਜ, ਦੇਵ ਸਮਾਜ, ਜਮਾਇਤ ਅਹਿਮਦੀਆ ਅਤੇ ਸਿੰਘ ਸਭਾ ਆਦਿ ਧਾਰਮਕ ਤੇ ਸੁਧਾਰਕ ਲਹਿਰਾਂ ਦੇ ਪ੍ਰਭਾਵਾਧੀਨ ਉਤਪੰਨ ਹੋਈਆਂ ਸਾਹਿਤ-ਸਮਿਤੀਆਂ ਵਿਚੋਂ ਕੁੱਝ ਇਕ ਦੀ ਸਫਲਤਾ ਦਾ ਮੁਖ ਭੇਦ ਇਹੋ ਹੈ ਕਿ ਉਹ ਕਿਸੇ ਵਿਸ਼ੇਸ਼ ਨਿਸ਼ਾਨੇ ਨੂੰ ਮੁਖ ਰਖਕੇ ਇੱਕੋ ਸੇਧੇ ਗਤੀਸ਼ੀਲ ਰਹੀਆਂ। ਪੰਜਾਬ ਵਿੱਚ 'ਸਿੰਘ ਸਭਾ' ਤੇ 'ਖਾਲਸਾ ਦੀਵਾਨ' ਆਦਿ ਦੇ ਆਦਰਸ਼ਾਂ ਤੇ ਉਦੇਸ਼ਾਂ ਦੇ ਪ੍ਰਭਾਵਾਧੀਨ ਅਤੇ ਇਨ੍ਹਾਂ ਨਾਲ ਸੰਬੰਧਿਤ ਕਈ ਸਾਹਿਤ-

ਸੰਮਤੀਆਂ (ਗੁਰਮਤ ਗ੍ਰੰਥ ਪ੍ਰਚਾਰਕ ਸਭਾ ੧੮੮੫ ਈ:, ਖਾਲਸਾ ਟ੍ਰੈਕਟ ਸੁਸਾਇਟੀ ਆਦਿ) ਸਥਾਪਤ ਕੀਤੀਆਂ ਗਈਆਂ। ਪਰੰਤੂ ਖਾਲਸਾ ਟ੍ਰੈਕਟ ਸੁਸਾਇਟੀ ਦੇ ਅਤਿਰਿਕਤ ਲਗਭਗ ਸਾਰੀਆਂ ਹੀ ਲੋਪ ਹੋ ਚੁੱਕੀਆਂ ਹਨ। ਉਕਤ ਪ੍ਰਸਿੱਧ ਤੇ ਲੋਕ-ਪ੍ਰਿਯ ਸੰਸਥਾ ਦੀ ਸਲਾਘਾ-ਜੋਗ ਉਚਤਮ ਤੇ ਅਦੁੱਤੀ ਅਨੁਸ਼ਾਸਨ-ਬੱਧਤਾ ਦਾ ਹੀ ਫਲ ਹੈ ਕਿ ਇਹ ਅੱਜ ਤਕ ਸਥਿਰ ਹੈ, ਅਤੇ ਪੰਜਾਬੀਅਤ ਵਿੱਚ ਸਮੇਂ ਦੀ ਲੋੜ ਅਨੁਸਾਰ ਇਕ ਮਹਾਨ ਪਰਿਵਰਤਣ ਲਿਆਉਣ ਵਿਚ ਸਫਲ ਰਹੀ ਹੈ।

'ਖਾਲਸਾ ਟ੍ਰੈਕਟ ਸੁਸਾਇਟੀ' ਵਜੂਦ ਵਿਚ ਆਉਂਦਿਆਂ ਹੀ (੧੮੯੪ ਈ:) ਆਪਣੇ ਲਕਸ਼ ਵਿਚ ਵੱਲ ਕ੍ਰਮ ਬੱਧ ਕੂਚ ਕਰ ਚੁੱਕੀ ਸੀ, ਪਰ ਇਸਦੇ ਨਿਯਮਾਂ ਉਪ-ਨਿਯਮਾਂ ਦੀ ਸਿਰਜਨਾ ਓਦੋਂ ਕੀਤੀ ਗਈ ਜਦੋਂ ਇਸ ਨੇ ਆਪਣੀ ਬਾਲੜੀ ਅਵਸਥਾ ਦੇ ਤੀਜੇ ਵਰਸ਼ ਵਿਚ ਪ੍ਰਵੇਸ਼ ਕੀਤਾ। ਇਨ੍ਹਾਂ ਨਿਯਮਾਂ ਦੇ ਕਰਤਕਾਰ ਸੁਰਗਵਾਸੀ ਸ. ਤ੍ਰਿਲੋਚਣ ਸਿੰਘ ਜੀ ਐਮ. ਏ., ਐਲ. ਐਲ. ਬੀ. ਸਨ। ਸਨ ੧੯੩੦ ਈ: ਵਿੱਚ 'ਸੁਸਾਇਟੀ' ਦੁਆਰਾ ਸੋਧ ਕੇ ਪ੍ਰਕਾਸ਼ਿਤ ਕੀਤੇ ਹੋਏ ਨਿਯਮ ਉਪ-ਨਿਯਮ, ਜੋ ਅੱਜ ਤੱਕ ਵਿੱਦਮਾਨ ਹਨ, 'ਸੁਸਾਇਟੀ' ਦੇ ਦਫਤਰ ਤੋਂ ਪ੍ਰਾਪਤ ਕੀਤੇ ਜਾ ਸਕਦੇ ਹਨ।

## (ਸ) "ਖਰੜਾ ਸਬ-ਕਮੇਟੀ"

'ਸੁਸਾਇਟੀ' ਦਾ ਆਪਣਾ ਨਿੱਜੀ, ਧਾਰਮਕ ਅਥਵਾ ਆਦਰਸ਼ਵਾਦੀ ਦ੍ਰਿਸ਼ਟੀਕੋਣ ਹੈ, ਜਿਸ ਅਨੁਸਾਰ ਉਹ ਆਪਣੇ ਲਕਸ਼-ਬਿੰਦੂ ਤਕ ਪਹੁੰਚਣ ਲਈ ਇਕ ਵਿਸ਼ੇਸ਼ ਸੇਧੇ ਗਤੀਸ਼ੀਲ ਹੈ। ਇਸ ਸੇਧ ਦੀ ਲੋੜ ਨੂੰ ਧਿਆਨ ਵਿਚ ਰਖਦਿਆਂ 'ਸੁਸਾਇਟੀ' ਦੁਆਰਾ ਪ੍ਰਕਾਸ਼ਿਤ ਹੋਣ ਵਾਲੇ ਸਾਰੇ ਟ੍ਰੈਕਟਾਂ ਦੇ ਖਰੜਿਆਂ ਦਾ ਛਪਣ ਤੋਂ ਪੂਰਵ ਨਿਰੀਕਸ਼ਣ ਕੀਤਾ ਜਾਂਦਾ ਸੀ। 'ਸੁਸਾਇਟੀ' ਦੇ ਉਦੇਸ਼ਾਂ, ਆਦਰਸ਼ਾਂ ਅਤੇ ਨਿਯਮਾਂ ਨੂੰ ਮੁਖ ਰਖਕੇ ਖਰੜਿਆਂ ਦੇ ਵਿਸ਼ੇ ਵਸਤੂ ਤੇ ਬੋਲੀ-ਸ਼ੈਲੀ ਆਦਿ ਵਿੱਚ ਲੋੜੀਂਦੀ ਕਾਂਟ ਛਾਂਟ ਵੀ ਕੀਤੀ ਜਾਂਦੀ ਸੀ। ਅਤੇ ਜੋ ਖਰੜੇ 'ਸੁਸਾਇਟੀ' ਦੇ ਦ੍ਰਿਸ਼ਟੀਕੋਣ ਤੇ ਨਿਯਮਾਂ ਦੀ ਕਸਵੱਟੀ ਉੱਤੇ ਪੂਰੇ ਉਤਰਦੇ ਸਨ। ਉਨ੍ਹਾਂ ਨੂੰ ਛਾਪ ਕੇ ਪ੍ਰਕਾਸ਼ਿਤ ਹੋਣ ਦੀ ਸਵੀਕ੍ਰਿਤੀ ਪ੍ਰਾਪਤ ਹੋ ਜਾਂਦੀ ਸੀ। ਨਿਰੀਖਣ ਦੀ ਸੇਵਾ ਲਈ 'ਸੁਸਾਇਟੀ' ਦੇ ਸੰਚਾਲਕਾਂ ਨੇ 'ਖਰੜਾ ਸਬ-ਕਮੇਟੀ' ਬਣਾ ਰੱਖੀ ਸੀ। ਆਪਣੇ ਅੰਤਿਮ ਸਵਾਸਾਂ ਤੱਕ ਭਾ: ਵੀਰ ਸਿੰਘ ਜੀ ਇਸ ਸਬ-ਕਮੇਟੀ ਦੇ ਕੇਂਦ੍ਰ ਰਹੇ। ਸਮੇਂ ਸਮੇਂ ਆਪ ਜੀ ਦੀ ਸਹਾਇਤਾ ਲਈ ਡਾ: ਚਰਣ ਸਿੰਘ ਜੀ, ਡਾ: ਤ੍ਰਿਲੋਚਣ ਸਿੰਘ ਜੀ, ਡਾ: ਗੰਡਾ ਸਿੰਘ ਜੀ, ਭਾ: ਸੇਵਾ ਸਿੰਘ ਜੀ ਤੇ ਗਿਆਨੀ ਮਹਾਂ ਸਿੰਘ ਜੀ ਆਦਿ ਨੇ ਆਪਣੀਆਂ ਨਿਸ਼ਕਾਮ ਸੇਵਾਵਾਂ ਅਰਪਣ ਕੀਤੀਆਂ। ਖਰੜਾ ਸਬ-ਕਮੇਟੀ, ਪੰਜਾਬੀ ਸਾਹਿਤ ਦਾ ਸੰਸ਼ੋਧਨਕਰਨ ਅਤੇ ਇਸ ਨੂੰ ਨਵੀਨ ਵਿਗਿਆਨਕ ਤੇ ਪ੍ਰਮਾਣਿਕ ਨੁਹਾਰ ਪ੍ਰਦਾਨ ਕਰਨ ਲਈ ਇਕ ਨਵਾਂ ਤੇ ਵਿਲੱਖਣ ਕਦਮ ਤੇ ਆਲੋਚਨਾ ਦੀ ਸੁੰਦਰ ਵਿਧੀ ਸੀ। ਪਰ ਹੁਣ, 'ਸੁਸਾਇਟੀ' 'ਚ ਇਸ ਸਬ-ਕਮੇਟੀ ਦਾ ਅਭਾਵ ਹੈ, ਕਿਉਂਕਿ 'ਸੁਸਾਇਟੀ' ਦੀ ਪ੍ਰਚਾਰ ਦੀ ਗਤੀ ਕਾਫ਼ੀ ਮੱਧਮ ਪੈ ਚੁਕੀ ਹੈ।

## "ਪੁਨਰ-ਨਿਰੀਕਸ਼ਣ" (Review)

'ਸੁਸਾਇਟੀ' ਨੇ 'ਨਿਰਗੁਣਿਆਰੇ' ਦੇ ਪ੍ਰਕਾਸ਼ ਨੂੰ ਕੇਵਲ ਸਿੱਖੀ ਮੰਡਲ ਅਥਵਾ ਪੰਜਾਬ ਦੀਆਂ

ਸੀਮਾਵਾਂ ਤਕ ਹੀ ਸੀਮਿਤ ਨਹੀਂ ਰਖਿਆ ਸਗੋਂ ਇਸ ਪਰਚੇ ਦਾ ਪ੍ਰਚਾਰ ਹੋਰ ਧਰਮਾਂ, ਰਾਜਸੀ ਆਗੂਆਂ ਅਤੇ ਵਿਦਵਾਨ ਪੁਰਖਾਂ ਵਿੱਚ ਵੀ ਕੀਤਾ। ਇਸ ਮੰਤਵ ਲਈ ਕਈ ਟ੍ਰੈਕਟ, ਸਮਾਚਾਰ-ਪੱਤਰਾਂ ਦੇ ਸੰਪਾਦਕਾਂ, ਰਾਜਸੀ ਅਤੇ ਧਾਰਮਿਕ ਮੁਖੀਆ ਆਦਿ ਨੂੰ ਪੁਨਰ-ਨਿਰੀਖਣ ਲਈ ਭੇਜੇ ਜਾਂਦੇ ਸਨ। ਜਿਵੇਂ 'ਹਵਾਈ ਹਮਲੇ ਤੇ ਉਹਨਾਂ ਤੋਂ ਬਚਣ ਦੇ ਸਾਧਨ' ਨਾਮੀ ਟ੍ਰੈਕਟ ਦੇ ਸੰਬੰਧ ਵਿਚ ਅੰਤਰੰਗ ਸਭਾ ਨੇ ੨੫ ਜੁਲਾਈ, ੧੯੫੦ ਈ: ਨੂੰ ਨਿਮਨ ਲਿਖਤ ਮਤਾ ਪਾਸ ਕੀਤਾ :

ਹਵਾਈ ਹਮਲੇ ਤੇ ਉਹਨਾ ਤੋਂ ਬਚਣ ਦੇ ਸਾਧਨ ਬਾਰੇ ਆਗਿਆ ਹੋਈ ਕਿ—

(ੳ) ਰੀਵਊ ਵਾਸਤੇ ਸਭ ਅਖਬਾਰਾਂ ਨੂੰ ਘੱਲੇ ਜਾਣ ਸਣੇ ਉਰਦੂ, ਅੰਗ੍ਰੇਜ਼ੀ ਤੇ ਗੁਰਮੁਖੀ ਅਖਬਾਰਾਂ ਦੇ।

(ਅ) ਜਾਇੰਟ ਚੀਫ ਸੈਕ੍ਰੇਟਰੀ, ਪੰਜਾਬ ਗੌਰਮਿੰਟ, ਆਰਮੀ ਹੈਡ ਕੁਆਰਟਰਜ਼, ਗੌਰਮਿੰਟ ਆਫ ਇੰਡੀਆ (ਹੋਮ ਡੀਪਾਰਟਮੈਂਟ) ਤੇ ਕੌਮੀ ਅਖਬਾਰ ਸ਼ਿਮਲਾ ਨੂੰ ਕਾਪੀਆਂ ਘੱਲੀਆਂ ਜਾਣ।

(ੲ) ਪੰਜਾਬ ਐਜੂਕੇਸ਼ਨ ਡੀਪਾਰਟਮੈਂਟ ਪਾਸ ਭੇਜਕੇ ਸਕੂਲਾਂ ਤੇ ਕਾਲਜਾਂ ਦੀਆਂ ਲਾਇਬ੍ਰੇਰੀਆਂ ਵਿਚ ਲਗਵਾਉਣ ਲਈ ਪ੍ਰੇਰਣਾ ਕੀਤੀ ਜਾਵੇ।

ਸਪਸ਼ਟ ਹੈ ਕਿ ਖਾਲਸਾ ਟ੍ਰੈਕਟ ਸੁਸਾਇਟੀ ਨੂੰ ਪੰਜਾਬੀ ਸਹਿਤ ਅਥਵਾ ਪੱਤਰ-ਕਾਰੀ ਦੇ ਇਤਿਹਾਸ ਵਿਚ ਪੁਨਰ ਨਿਰੀਕਸ਼ਣ ਦੀ ਪ੍ਰਥਾ ਦਾ ਮੋਢੀ ਹੋਣ ਦਾ ਮਾਨ ਵੀ ਪ੍ਰਾਪਤ ਹੈ।

'ਖਾਲਸਾ ਟ੍ਰੈਕਟ ਸੁਸਾਇਟੀ' ਦਾ ਅੰਕੁਰ ਪੰਜਾਬ ਦੀ ਪਵਿੱਤਰ ਅਤੇ ਉਰਵਰ ਧਰਤੀ ਵਿਚ ਅੰਕੁਰਿਤ ਹੋਣ ਸਮੇਂ ਭਾਰਤ ਵਿਚ ਪੈਦਾ ਹੋਈਆਂ ਅਨਜ ਧਾਰਮਿਕ ਲਹਿਰਾ—ਈਸਾਈ ਮਤ, ਬ੍ਰਹਮੋ ਸਮਾਜ, ਆਰੀਆ ਸਮਾਜ, ਜਮਾਇਤ ਅਹਿਮਦੀਆਂ ਤੇ ਦੇਵ ਸਮਾਜ ਆਦਿ ਵਿਕਸਿਤ ਹੋ ਕੇ ਬੋਹੜ ਦਾ ਰੂਪ ਧਾਰਨ ਕਰ ਚੁਕੀਆਂ ਸਨ। ਪੰਜਾਬ ਦੀ ਬਹੁਤ ਸਾਰੀ ਜੰਨਤਾ ਨੇ ਆਕਾਰ ਤੋਂ ਪ੍ਰਭਾਵਿਤ ਹੋ ਕੇ ਇਹਨਾਂ ਬੋਹੜਾਂ ਦੀ ਛਾਂ ਦਾ ਆਨੰਦ ਮਾਨਣਾ ਸ਼ੁਰੂ ਕਰ ਦਿਤਾ ਸੀ। ਉਕਤ ਲਹਿਰਾਂ ਦੇ ਵਿਆਪਕ ਤੇ ਪ੍ਰਚੰਡ ਪ੍ਰਭਾਵ ਦੀ ਮਾਰੂ ਛਾਂ ਵਿਚ ਪੁੰਗਰ ਕੇ ਜਵਾਨ ਹੋਣਾਂ ਅਤੇ ਪੰਜਾਬੀ ਜਨਤਾ ਦੇ ਮਨਾਂ ਵਿਚ ਆਪਣੇ ਪ੍ਰਤੀ ਸ਼ਰਧਾ ਤੇ ਸਤਿਕਾਰ ਦੇ ਭਾਵ ਉਤਪੰਨ ਕਰ ਲੈਣੇ ਖਾਲਸਾ ਟ੍ਰੈਕਟ ਸੁਸਾਇਟੀ ਦੀ ਮਹਾਨ ਤੇ ਅਦੁਤੀ ਜਿਤ ਹੈ। ਜਿਸ ਸਦਕਾ ਇਸ ਸੰਸਥਾ ਨੂੰ ਪੰਜਾਬ ਵਿਚ ਸਰਵ ਉਤਮ ਸਾਹਿਤ ਸਮਿਤੀ ਕਹਿ ਦੇਣਾ ਵੀ ਕੋਈ ਅਤਿਕਥਨੀ ਨਹੀਂ। ਪਰ ਸੁਸਾਇਟੀ ਨੂੰ ਇਹ ਉਚਤਮ ਪਦ ਪ੍ਰਦਾਨ ਕਰਨ ਦਾ ਸਿਹਰਾ ਕੁਝ ਇਕ ਗੁਰਮਤ ਦੇ ਸ਼ਰਧਾਲੂ, ਗੁਰਬਾਣੀ ਦੇ ਰਸੀਏ, ਪੰਜਾਬੀ ਦੇ ਪ੍ਰੇਮੀ, ਪੰਥ ਸੇਵਕ, ਮਾਨਵ ਵਾਦੀ ਵ੍ਰਿਤੀਆਂ ਦੇ ਧਾਰਨੀ ਪੰਜਾਬੀ ਵਿਦਵਾਨਾਂ ਦੀਆਂ ਸਜੀਵ ਕਾਨੀਆਂ ਦੁਆਰਾ ਰਚਿਤ ਟ੍ਰੈਕਟਾਂ (ਨਿਰਗੁਣਿਆਰਾ) ਦੇ ਸਿਰ ਹੈ। ਇਹਨਾਂ ਟ੍ਰੈਕਟਾਂ ਵਿਚਲੀ ਵਿਲਖਣ ਸੁਗੰਧੀ ਨੇ ਸ਼ੀਘਰ ਹੀ ਕਈ ਪਾਠਕਾਂ ਨੂੰ ਆਪਣੀ ਜਨਮ-ਦਾਤੀ 'ਖਾਲਸਾ ਟ੍ਰੈਕਟ ਸੁਸਾਇਟੀ' ਵਲ ਆਕ੍ਰਸ਼ਿਤ ਕੀਤਾ, ਕਈ

ਪਤਿਤ ਹੋ ਚੁਕੇ ਵਿਅਕਤੀਆਂ ਨੂੰ ਸੰਸਥਾ ਦੇ ਨੇਕ ਤੇ ਪਵਿਤ੍ਰ ਆਦਰਸ਼ਾਂ ਵਲ ਪ੍ਰਲੋਭਿਤ ਕੀਤਾ ਅਤੇ ਜੀਵਨ ਦੇ ਸ੍ਵੱਛ, ਉਪਯੁਕਤ ਅਤੇ ਆਤਮੀਯ ਪਥ ਤੋਂ ਥਿੜਕ ਕੇ ਨਿਰਜਿੰਦ ਹੋ ਚੁਕੀਆਂ ਆਤਮਾਵਾਂ ਨੂੰ ਸਜੀਵ ਕੀਤਾ।

ਆਪਣੇ ਆਂਤਰਿਕ ਗੁਣਾਂ ਸਦਕਾ ਇਹ ਟ੍ਰੈਕਟ ਬੜੀ ਜਲਦੀ ਲੋਕ-ਪ੍ਰਿਯ ਅਤੇ ਪ੍ਰਸਿੱਧ ਹੋ ਗਏ। ਇਨ੍ਹਾਂ ਦੀ ਅਭਿਯਾਚਨਾ ਵਿੱਚ ਦਿਨ-ਪ੍ਰਤੀ ਦਿਨ ਵ੍ਰਿਧੀ ਹੁੰਦੀ ਗਈ। ਟ੍ਰੈਕਟਾਂ ਦੀ ਅਤੇ ਇਨ੍ਹਾਂ ਦੀ ਜਨਨੀ ਖਾਲਸਾ ਟ੍ਰੈਕਟ ਸੁਸਾਇਟੀ ਦੀ ਸਰਵ ਪ੍ਰਿਯਤਾ ਦਾ ਅਨੁਮਾਨ ਪ੍ਰਕਾਸ਼ਿਤ ਹੋ ਚੁਕੇ ਟ੍ਰੈਕਟਾਂ ਦੀ ਸੰਖਿਆ ਤੋਂ ਲਾਇਆ ਜਾ ਸਕਦਾ ਹੈ।

ਸੰਨ ੧੮੯੯ ਈ: ਦੇ ਅੰਤ ਤਕ ਪ੍ਰਕਾਸ਼ਿਤ ਹੋ ਚੁੱਕੇ ਟ੍ਰੈਕਟਾਂ ਦਾ ਸਾਰਾ ਜੋੜ ੩੯੩੯੯੯ ਸੀ ਜੋ ਛਪ ਕੇ ਵੰਡੇ ਜਾ ਚੁੱਕੇ ਹਨ।[1]

ਸੰਨ ੧੯੦੫ ਈ: ਵਿੱਚ ਛਪੀ 'ਸੁਸਾਇਟੀ' ਦੀ ਵਿਗਿਆਪਤ ਅਨੁਸਾਰ:—

| ਸਾਲ | ਛਪੇ ਟ੍ਰੈਕਟਾਂ ਦੀ ਕੁਲ ਸੰਖਿਆ |
|---|---|
| ਸੰਨ ੧੯੦੧ ਈ ਵਿੱਚ | ੧,੧੯,੦੨੬ |
| ,, ੧੯੦੨ ,, ,, | ੯੩,੯੫੦ |
| ,, ੧੯੦੩ ,, ,, | ੧,੩੮,੮੯੧ |
| ,, ੧੯੦੪ ,, ,, | ੧,੪੮,੨੫੦ |
| ,, ੧੯੦੫ ,, ,, | ੧,੦੨,੭੫੦ |
| ਪੰਜਾਂ ਸਾਲਾਂ ਦਾ ਕੁਲ ਜੋੜ | ੬,੦੧,੮੩੭ |

(ਛੇ ਲੱਖ, ਇਕ ਹਜ਼ਾਰ, ਅੱਠ ਸੌ ਸੈਂਤੀ)[2]

ਸੰਨ ੧੯੫੩-੫੪ ਤਕ ਪ੍ਰਕਾਸ਼ਿਤ ਹੋ ਚੁੱਕੇ ਟ੍ਰੈਕਟਾਂ ਦੀ ਕੁਲ ਸੰਖਿਆ ਲਗ ਪਗ ਸੱਠ ਲੱਖ ਹੋ ਚੁੱਕੀ ਸੀ ਅਤੇ ਕੋਈ ਚਾਲੀ ਹਜ਼ਾਰ ਟ੍ਰੈਕਟ ਸਿੰਧੀ ਭਾਸ਼ਾ ਵਿੱਚ ਵੀ ਪ੍ਰਕਾਸ਼ਿਤ ਕੀਤੇ ਜਾ ਚੁਕੇ ਸਨ।

ਫਰਵਰੀ, ੧੯੬੭ ਤਕ ਪ੍ਰਕਾਸ਼ਿਤ ਕੀਤੇ ਗਏ ਟ੍ਰੈਕਟਾਂ ਦਾ ਪੰਕਤੀ-ਬੱਧ ਅੰਕ ੧੩੩੪ ਹੈ[3], ਪਰੰਤੂ ਲਗ ਪਗ ੭ ਅੰਕਾਂ (ਨੰ: ੧੭੨, ੨੬੧, ੫੬੬, ੫੯੯, ੬੦੬, ੬੫੦ ਤੇ ੯੬੩) ਦੀ ਪੂਰਤੀ ਗਲਤੀ ਨਾਲ ਰਹਿ ਗਈ ਹੈ, ਇਸ ਲਈ ਫਰਵਰੀ, ੧੯੬੭ ਤਕ ਪ੍ਰਕਾਸ਼ਿਤ ਹੋਏ ਟ੍ਰੈਕਟਾਂ ਦੀ ਸੰਖਿਆ ੧੩੨੭

[1] ਗਿਆਨੀ ਮਹਾਂ ਸਿੰਘ ਜੀ ਦੇ ਨਿਜੀ ਕਾਗਜ਼ਾਂ ਵਿੱਚੋਂ ਪ੍ਰਾਪਤ ਹੋਏ ਅੰਕੜੇ

[2] ਭਾਈ ਵੀਰ ਸਿੰਘ ਅਭਿਨੰਦਨ ਗ੍ਰੰਥ— ਪੰ: ੬੫-੬੭

[3] ਇਨ੍ਹਾਂ ਟ੍ਰੈਕਟਾਂ ਦੀ ਪੂਰਨ ਸੂਚੀ ਸੋਸਾਇਟੀ ਪਾਸੋਂ ਪ੍ਰਾਪਤ ਕੀਤੀ ਜਾ ਸਕਦੀ ਹੈ।

ਹੋਈ। ਸਿੰਧੀ ਭਾਸ਼ਾ ਵਿੱਚ ਛਪੇ ਟ੍ਰੈਕਟਾਂ ਦੀ ਪੰਕਤੀ-ਬੱਧ ਗਿਣਤੀ ੮੦ ਦੇ ਲਗਪਗ ਹੈ। ਇਹ ਸਾਰੇ ਟ੍ਰੈਕਟ ਕੁਲ ਕਿੰਨੀ ਸੰਖਿਆ ਵਿਚ ਛਪ ਕੇ ਪਾਠਕਾਂ ਦੇ ਹੱਥਾਂ ਵਿਚ ਪਹੁੰਚ ਚੁੱਕੇ ਹਨ, ਅਤੇ ਇਨ੍ਹਾਂ ਦੇ ਪਾਠਕਾਂ ਦੀ ਸੰਖਿਆ ਕੁਲ ਕਿਤਨੀ ਹੈ, ਦਾ ਯਥਾਰਥ ਤੇ ਪਰਮ ਰੂਪ ਅਨੁਮਾਨ ਲਾਉਣਾ ਅਸੰਭਵ ਹੈ।

## (ੳ) 'ਸਹਾਇਕ'

ਧਾਰਮਕ ਪੱਖ ਤੋਂ ਪਤਿਤ ਹੋ ਚੁੱਕੇ ਲੋਕਾਂ ਦੇ ਮਨਾਂ ਅੰਦਰ ਧਰਮ ਪ੍ਰਤੀ ਸ਼ਰਧਾ ਪੈਦਾ ਕਰਨਾ ਇਕ ਅਤਿ ਹੀ ਕਠਿਨ ਕਰਮ ਹੈ। ਇਸ ਲਈ ਸ਼ੁਰੂ ਸ਼ੁਰੂ ਵਿੱਚ ਸਹਾਇਕ ਉਤਪੰਨ ਕਰਨ ਲਈ 'ਸੁਸਾਇਟੀ' ਨੇ ਆਪਣੇ ਹਰੀਸ ਸਹਿਯੋਗੀਆਂ ਅਤੇ ਕੁਝ ਇਕ ਨਿਸ਼ਕਾਮ ਤੇ ਸੁਹਿਰਦ ਪੰਥ-ਸੇਵਕਾਂ ਦੀ ਮਾਇਕ ਸਹਾਇਤਾ ਨਾਲ ਹਜ਼ਾਰਾਂ ਟ੍ਰੈਕਟ ਜਨਤਾ ਵਿੱਚ ਮੁਫ਼ਤ ਵੰਡੇ। ਦੂਜੇ, 'ਸੁਸਾਇਟੀ' ਦੀਆਂ ਸਹਿਯੋਗੀ ਧਾਰਮਕ ਸੰਸਥਾਵਾਂ ਵੱਲੋਂ ਨਿਯੁਕਤ ਧਰਮ-ਪ੍ਰਚਾਰਕਾਂ ਨੇ ਵੀ ਇਨ੍ਹਾਂ ਟ੍ਰੈਕਟਾਂ ਵਿੱਚੋਂ ਉਕਤੀਆਂ ਯੁਕਤੀਆਂ ਉਧ੍ਰਿਤ ਕਰਕੇ ਆਪਣੇ ਧਰਮ-ਸਿਧਾਂਤਾਂ ਤੇ ਪ੍ਰਚਾਰ ਦੀ ਪ੍ਰਿਤਤਾ ਕਰਨੀ ਸ਼ੁਰੂ ਕੀਤੀ। ਇਨ੍ਹਾਂ ਦੋਨਾਂ ਕਾਰਣਾਂ ਦੇ ਫਲ-ਸਰੂਪ 'ਸੁਸਾਇਟੀ' ਦੇ ਸਹਾਇਕਾਂ ਦੀ ਸੰਖਿਆ ਵਿੱਚ ਵਾਧਾ ਹੁੰਦਾ ਗਿਆ। ਜਨਵਰੀ, ੧੯੪੬ ਵਿੱਚ ਸਹਾਇਕਾਂ ਦੀ ਗਿਣਤੀ ੬੭੦ ਸੀ, ਅਤੇ ਅੱਠ ਮਹੀਨੇ ਬਾਅਦ ਅਰਥਾਤ ਸਤੰਬਰ ਵਿੱਚ ਇਹ ਸੰਖਿਆ ੭੨੦ ਹੋ ਗਈ।[1] ਇਸ ਵੇਲੇ (੧੯੬੯ ਈ:) ਦੀ ਸੰਖਿਆ ੮੫੪ ਹੈ। ਇਨ੍ਹਾਂ ਵਿਚੋਂ ੨੨ ਟ੍ਰੈਕਟ ਪ੍ਰਦੇਸਾਂ—ਇੰਗਲੈਂਡ, ਈਰਾਨ, ਤਹਿਰਾਨ, ਮਲਾਇਆ, ਹਾਂਗਕਾਂਗ ਆਦਿ—ਵਿੱਚ ਭੇਜੇ ਜਾਂਦੇ ਹਨ। ਸ਼ੇਸ਼ ੨੩੨ ਦੇਸ਼ ਵਿੱਚ ਹੀ ਵੰਡੇ ਜਾਂਦੇ ਹਨ। ਕੁਲ ੧੦੦੦ ਟ੍ਰੈਕਟ ਛਪਦੇ ਹਨ। ਸਹਾਇਕਾਂ ਨੂੰ ਭੇਜਣ ਉਪਰੰਤ ਜੋ ਬਾਕੀ ਬਚਦੇ ਹਨ ਉਹ ਜਨਤਾ ਵਿੱਚ ਮੁਫ਼ਤ ਵੰਡੇ ਜਾਂਦੇ ਹਨ।

## (ਅ) ਚੰਦਾ

ਉੱਨ੍ਹੀਵੀਂ ਸਦੀ ਦੇ ਦੂਜੇ ਅੱਧ ਵਿੱਚ ਜਿੰਨੀਆਂ ਵੀ ਧਾਰਮਕ ਅਤੇ ਸੁਧਾਰਕ ਲਹਿਰਾਂ ਉਗਮੀਆਂ ਉਨ੍ਹਾਂ ਦਾ ਇਕ ਸਾਂਝਾ ਉਦੇਸ਼, ਸਸਤਾ ਸਾਹਿੱਤ ਪੈਦਾ ਕਰਨਾ ਸੀ। ਇਹ ਪਰੰਪਰਾ ਭਾਰਤ ਵਿੱਚ ਆਏ ਈਸਾਈ ਪ੍ਰਚਾਰਕਾਂ ਦੁਆਰਾ ਹੀ ਪ੍ਰਚਲਿਤ ਹੋਈ। ਉਨ੍ਹਾਂ ਨੇ ਆਪਣੇ ਧਰਮ, ਧਾਰਮਕ ਵਿਸ਼ਵਾਸਾਂ ਤੇ ਆਪਣੇ ਇਸ਼ਟ ਦਾ ਪ੍ਰਚਾਰ ਤੇ ਪ੍ਰਸਾਰ ਕਰਨ ਲਈ ਦੋ ਸਾਧਨ ਵਰਤੇ—ਉੱਚ-ਸ਼੍ਰੇਣੀ ਦੇ ਲੋਕਾਂ ਨੂੰ ਤਾਂ ਵਿਲਾਸ ਤੇ ਵਿਸ਼ਯ-ਸੁਖ ਦਾ ਹਥਿਆਰ ਵਰਤ ਕੇ ਆਪਣੇ ਧਰਮ ਵੱਲ ਪ੍ਰੇਰਿਤ ਕੀਤਾ; ਮੱਧ-ਸ਼੍ਰੇਣੀ ਦੇ ਸਾਖ਼ਸ਼ਰ ਵਰਗ ਲਈ ਈਸਾਈ ਧਰਮ ਸੰਬੰਧੀ ਛੋਟੇ ੨ ਪੈਂਫਲੇਟ ਦੇਸੀ ਭਾਸ਼ਾਵਾਂ ਵਿੱਚ ਛਾਪ ਕੇ, ਪ੍ਰਜਾ ਵਿੱਚ ਬਿਨਾਂ ਮੁੱਲ ਦੇ ਵੰਡੇ।[2] ਇਨ੍ਹਾਂ ਪੈਂਫਲੇਟਾਂ ਦੁਆਰਾ ਭਾਰਤੀਅਤਾ ਉੱਤੇ ਪਏ ਵਿਆਪਕ, ਬਲਵਾਨ ਤੇ ਮਾਰੂ ਪ੍ਰਭਾਵ ਦਾ ਸਾਖੀ ਸਾਡਾ ਇਤਿਹਾਸ ਹੈ।

---

[1]ਕਾਰਵਾਈ ਰਜਿਸਟਰ ੧੦-੯-੧੯੪੬ ਦੀ ਰਿਪੋਰਟ ਵਿੱਚੋਂ

[2]"......Some idea of the zeal of the missionaries may be gained from

*Continued on page 35*

ਭਾਰਤੀਆਂ ਨੇ ਈਸਾਈ ਮੱਤ ਦੀ ਚੜ੍ਹੀ ਆ ਰਹੀ ਭਾਂਗ ਨੂੰ ਉਨ੍ਹਾਂ ਦੇ ਦੱਸੇ ਸਾਧਨ ਨਾਲ ਹੀ ਰੋਕਣ ਦਾ ਸਫਲ ਯਤਨ ਕੀਤਾ। ਹਰ ਇਕ ਲਹਿਰ ਨੇ ਆਪਣੇ ਨਿਰਦਿਸ਼ਟ ਸੰਦੇਸ਼ ਜਨ ਤੱਕ ਪਹੁੰਚਾਣ ਲਈ ਇਕ-ਪੰਨਿਆ ਪੱਤਰ ਪ੍ਰਚਲਿਤ ਕੀਤੇ। 'ਖ਼ਾਲਸਾ ਟ੍ਰੈਕਟ ਸੁਸਾਇਟੀ' ਨੇ ਵੀ ਇਸ ਪਰੰਪਰਾ ਨੂੰ ਅਪਣਾਇਆ ਅਤੇ ਅਪਣੇ ਟ੍ਰੈਕਟ ਨਾ ਮਾਤ੍ਰ ਮੁੱਲ ਉੱਤੇ ਹੀ ਵੰਡਣੇ ਸ਼ੁਰੂ ਕੀਤੇ। ਪਰਿਸਥਿਤੀਆਂ ਅਤੇ ਕਈ ਵਰਗਾਂ ਦੇ ਪਾਠਕਾਂ ਦੀਆਂ ਮਜਬੂਰੀਆਂ ਨੂੰ ਮੁੱਖ ਰਖਕੇ ਹਜ਼ਾਰਾਂ ਟ੍ਰੈਕਟ ਮੁਫ਼ਤ ਜਾਂ ਅੱਧੇ ਮੁੱਲ ਤੇ ਵੀ ਭੇਜੇ ਜਾਂਦੇ ਸਨ।*

ਫਿਰ ਵੀ, 'ਸੁਸਾਇਟੀ' ਦੇ ਬਾਲਪਣ ਵਿੱਚ ਇਸ ਦੇ ਸੰਦੇਸ਼-ਵਾਹਕ 'ਨਿਰਗੁਣਿਆਰੇ' ਦਾ ਕਿਚਿਤ ਸਦੱਸਯਤਾ-ਸ਼ੁਲਕ (Subscription) ਕੇਵਲ ਤਿੰਨ ਰੁਪਏ ਵਾਰਸ਼ਕ ਸੀ। ਡਾਕ ਖ਼ਰਚ ਵਿੱਚ ਵ੍ਰਿਧੀ ਹੋ ਜਾਣ ਕਰਕੇ ੨੯ ਜੂਨ, ੧੯੩੭ ਈ: ਤੋਂ ਕੇਵਲ ਬਰ੍ਹਮਾ ਨਿਵਾਸੀ ਪਾਠਕਾਂ ਲਈ, ਅਗ੍ਰਿਦਾਨ ਵਧਾ ਕੇ ਸਾਢੇ ਤਿੰਨ ਰੁਪਏ ਕਰ ਦਿੱਤਾ ਗਿਆ। ਇਸ ਤੋਂ ਬਾਅਦ ਚੰਦੇ ਵਿੱਚ ਜੋ ਵ੍ਰਿਧੀ ਹੋਈ, ਨਿਮਨ-ਅੰਕਿਤ ਅਨੁਕ੍ਰਮਣਿਕਾ ਤੋਂ ਸਪਸ਼ਟ ਹੈ:—

---

*Continued from page 34*

the fact that as many as 50,000 books and tracts with portions of scriptures were given away at Harduar fair in 1844 during the following years (1846-49) 68,000 volumes were published." (Punjab District Gazetteers Vol. XVA—Ludhiana District and Malerkotla State, P. 93 Missionaries)

(ੳ) ੨੫-੧੦-੧੯੩੭ ਨੂੰ ਹੋਈ ਅੰਤਰੰਗ ਸਭਾ ਦੀ ਮੀਟਿੰਗ ਵਿਚ ਪਾਸ ਹੋਇਆ ਕਿ ਸੁਖਮਨੀ ਸਾਹਿਬ ਦੇ ਹਿੰਦੀ ਟੀਕਾ ਦੀ ਮੁਖੀ ਨਿਰਮਲੇ ਅਖਾੜਿਆਂ ਅਤੇ ਮੁਖੀ ਸੰਤਾਂ ਨੂੰ ਇਕ ਇਕ ਕਾਪੀ ਘੱਲੀ ਜਾਵੇ।

(ਅ) ਸ਼ਾਂਤੀ ਨਿਕੇਤਨ (ਵਿਸ਼ਵ ਭਾਰਤੀ) ਦੇ ਸਿੱਖ ਵਿਦਿਆਰਥੀਆਂ ਦੀ ਚਿੱਠੀ, ਟ੍ਰੈਕਟ ਤੇ ਕਿਤਾਬਾਂ ਮੁਫ਼ਤ ਮੰਗੀਆਂ। ਆਗਿਆ ਹੋਈ ਕਿ ਇਕ ਟ੍ਰੈਕਟ ਮੁਫ਼ਤ ਜਾਰੀ ਕਰ ਦਿੱਤਾ ਜਾਵੇ।

(ੲ) ੨੦-੧੦-੧੯੪੫ ਨੂੰ ਹੋਈ ਅੰਤਰੰਗ ਸਭਾ ਦੀ ਮੀਟਿੰਗ ਵਿਚ ਸੂਬੇਦਾਰ ਗੁਲਜ਼ਾਰੀ ਲਾਲ ਐਚ ਕਿਯੂ ਪਦ, ਇੰਡੀਅਨ ਸੱਪਲਾਈ ਕੰਪਨੀ, ਰਿਆਇਸ਼, ੧੯ ਏ. ਬੀ. ਪੀ. ਦੀ ਚਿੱਠੀ ਪੇਸ਼ ਹੋ ਕੇ ਆਗਿਆ ਹੋਈ ਕਿ ਫੌਜੀ ਲਾਇਬ੍ਰੇਰੀ ਲਈ 'ਨਿਰਗੁਣਿਆਰਾ' ਮੁਫ਼ਤ ਜਾਰੀ ਕੀਤਾ ਜਾਵੇ ਤੇ 'ਰਾਜ ਮਾਲਾ' ਅੰਕ ਦੀਆਂ ਪੰਜ ਕਾਪੀਆਂ ਮੁਫ਼ਤ ਭੇਜੀਆਂ ਜਾਣ।

(ਅੰਤਰੰਗ ਸਭਾ ਦੇ ਕਾਰਵਾਈ ਰਜਿਸਟਰ ਵਿਚੋਂ)

੪-੯-੧੯੪੩ ਤੋਂ ੪-੦੦ ਰੁਪਏ ਵਾਰਸ਼ਕ

੧-੧-੧੯੫੩ ਤੋਂ ੪-੫੦ ,, ,,

੧੬-੧-੧੯੬੬ ਤੋਂ ੫-੦੦ ,, ,,

ਇਸ ਤੋਂ ਬਿਨਾਂ ਜੀਵਨ-ਸਾਥ (Life membership) ਲਈ ਅਭਿਨਿਵੇਦਨ ਪ੧ ਰੁਪਏ ਨੀਯਤ ਕੀਤਾ ਗਿਆ ਸੀ, ਪਰੰਤੂ ਇਸ ਸਮੇਂ ਜੀਵਨ-ਸਾਥ ਦਾ ਚੰਦਾ ੭੫ ਰੁਪਏ ਹੈ।

### (ਗ) "ਸਿੰਘ ਸਭਾਵਾਂ, ਦੀਵਾਨਾਂ ਅਤੇ ਚੀਫ ਖਾਲਸਾ ਦੀਵਾਨ ਨਾਲ ਸੰਬੰਧ"

ਕਈ ਜਗ੍ਹਾ ਲਿਖਿਆ ਮਿਲਦਾ ਹੈ ਕਿ ਖਾਲਸਾ ਟ੍ਰੈਕਟ ਸੁਸਾਇਟੀ; ਸਿੰਘ ਸਭਾ ਅਤੇ ਖਾਲਸਾ ਦੀਵਾਨਾਂ ਨਾਲ ਸੰਬੰਧਿਤ ਸੰਸਥਾ ਸੀ; ਅਤੇ ਕਈ ਸੱਜਨ ਇਸ ਨੂੰ ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ, ਦੀ ਉਪਜ ਦਸਦੇ ਹਨ। ਪਰੰਤੂ ਇਸ ਦੇ ਇਤਿਹਾਸ ਨੂੰ ਦੀਰਘ-ਦ੍ਰਿਸ਼ਟੀ ਨਾਲ ਫਰੋਲਿਆਂ ਸਪਸ਼ਟ ਹੁੰਦਾ ਹੈ ਕਿ ਨਾ ਤਾਂ ਇਹ ਸਿੰਘ ਸਭਾ ਦੀ ਦੇਣ ਹੈ ਤੇ ਨਾ ਹੀ ਚੀਫ ਖਾਲਸਾ ਦੀਵਾਨ ਦੀ ਉਪਜ। ਭਾਵੇਂ ਅਜ ਇਹ ਇਸ ਬਹੁ-ਅੰਗੀ ਸੰਸਥਾ (ਚੀਫ ਖਾਲਸਾ ਦੀਵਾਨ) ਨਾਲ ਸੰਬੰਧਤ ਅਵੱਸ਼ ਹੈ।

ਜਿਸ ਸਮੇਂ 'ਖਾਲਸਾ ਟ੍ਰੈਕਟ ਸੁਸਾਇਟੀ' ਨੇ ਅਸਤਿਤ੍ਵ ਧਾਰਨ ਕੀਤਾ (੧੮੯੪ ਈ:) ਉਸ ਸਮੇਂ ਸਿੰਘ ਸਭਾਵਾਂ ਅਤੇ ਖਾਲਸਾ ਦੀਵਾਨ ਡਾਂਵਾਂ ਡੋਲ ਸਥਿਤੀ ਤਕ ਪਹੁੰਚ ਚੁੱਕੇ ਸਨ।* ਕਿਉਂ ਕਿ ਧਰਮ-ਪਰਚਾਰ ਤੇ ਪੰਥ ਦੇ ਪੁਨਰ-ਨਿਰਮਾਣ ਦੇ ਨਾਲ ੨, ਖਾ: ਦੀਵਾਨਾਂ ਤੇ ਸਿੰਘ ਸਭਾ ਦੇ ਸੰਚਾਲਕਾਂ ਦੇ ਸਵਾਰਥ ਵੀ ਵਿਦਮਾਨ ਸਨ, ਇਸ ਲਈ ਇਹ ਸੰਸਥਾਵਾਂ ਆਪਣੇ ਆਸ਼ਿਆਂ ਵਿੱਚ ਮਹੱਤਵ-ਪੂਰਣ ਸਫਲਤਾ ਪ੍ਰਾਪਤ ਕਰਨ ਤੋਂ ਅਸਮਰੱਥ ਰਹੀਆਂ। ਸਭਾਵਾਂ ਤੇ ਦੀਵਾਨਾਂ ਦੇ ਸਰੂਪ ਤੋਂ ਖਿੱਝ ਕੇ, ਪਰੰਤੂ ਇਨ੍ਹਾਂ ਦੇ ਉਦੇਸ਼ਾਂ ਅਤੇ ਆਦਰਸ਼ਾਂ ਤੋਂ ਪ੍ਰਭਾਵਿਤ ਹੋ ਕੇ ਕੁੱਝ ਇਕ ਸੱਜਨਾਂ ਨੇ ਖਾਲਸਾ ਟ੍ਰੈਕਟ ਸੁਸਾਇਟੀ ਦੀ ਸਿਰਜਨਾ ਕੀਤੀ। ਸੁਸਾਇਟੀ ਦੇ ਮੋਢੀ ਸੰਚਾਲਕ ਵਿੱਚੋਂ ਕੋਈ ਵੀ ਸਭਾਵਾਂ ਜਾਂ ਦੀਵਾਨਾਂ ਨਾਲ ਸੰਬੰਧਿਤ ਨਹੀਂ ਸੀ। ਅਤੇ ਇਸ ਦੇ ਸੰਚਾਲਕ ਸੁਸਾਇਟੀ ਨੂੰ ਸਭਾਵਾਂ ਤੋਂ ਭਿੰਨ ਸਾਹਿਤ-ਸਮਿਤੀ ਦਸਦੇ ਸਨ। ਟ੍ਰੈ: ਨੰ: ੬੧- ਗ਼ਰੀਬ ਕੌਰ ਭਾਗ ੧ ਦੇ ਪੰਨਾ ੮ ਤੋਂ ਇਸ ਗੱਲ ਦੀ ਪਰਗਟੀ ਮਿਲਦੀ ਹੈ:

ਬੱਚਨੀ ਗਰੀਬ ਕੌਰ ਨੂੰ ਕਹਿੰਦੀ ਹੈ:—

'... .......ਜਾਂਚੋ ਸਭਾਵਾਂ ਦੀ ਕੁੱਝ ਨਾ ਪੁੱਛ। ਪਹਿਲੇ ਉਹ ਆਪਣੀਆਂ ਸਿੰਘ ਸਭਾਂ ਨੂੰ

---

*"........ਇਹ ਖਾਲਸਾ ਦੀਵਾਨਾਂ ਦਾ ਤਾਂ ਪ੍ਰਚਾਰ ਦਾ ਕੰਮ ਫੁੱਟ ਦੇ ਕਾਰਨ ਸਹਿਜੇ ੨ ਸ਼ਿਥਲ ਹੋ ਗਿਆ ਤੇ ਸਿੰਘ ਸਭਾ ਕਹਿਣ ਦੀ ਹਾਲਤ ਡਾਂਵਾਂਡੋਲ ਹੋ ਗਈ............ਪਰ ਸੁਸਾਇਟੀ (ਖਾ: ਟ੍ਰੈ: ਸੁ:) ਨੇ ਪ੍ਰਚਾਰ ਦੀ ਸੇਵਾ ਠੰਡੀ ਨਾ ਹੋਣ ਦਿੱਤੀ।........'

(ਕੁੱਝ ਅਭੁੱਲ ਯਾਦਾਂ—ਭਾ: ਕਰਤਾਰ ਸਿੰਘ ਉਪਦੇਸ਼ਕ ਪ: ੨੦)

ਤਾਂ ਕੁਝ ਦੇ ਲੈਣ, ਫੇਰ ਸਾਨੂੰ ਭੀ ਕੁਝ ਆਸ ਹੋਵੇ। ਅਜ ਕਲ ਦੇ ਮਰਦ ਵੀ ਨਾਰਿਾਂ ਦੇ ਹੀ ਮਰਦ ਹਨ......... ...।"

ਉਕਤ ਵਾਕ ਦੀ ਆਤਮਾ ਤੋਂ ਸਪਸ਼ਟ ਹੁੰਦਾ ਹੈ ਕਿ ਸੁਸਾਇਟੀ ਸਿੰਘ ਸਭਾ ਦੇ ਉਦੇਸ਼ਾਂ ਅਤੇ ਆਦਰਸ਼ਾਂ ਤੋਂ ਨਿਰਸੰਦੇਹ ਪ੍ਰਭਾਵਿਤ ਸੀ ਪਰ ਕਰਮ-ਖੇਤ੍ਰ ਵਿੱਚ ਦੋਹਾਂ ਵਿੱਚ ਸੰਬੰਧ ਘੱਟ ਹੀ ਸਨ।

ਦੂਜੇ ਪਾਸੇ, ਖਾਲਸਾ ਟ੍ਰੈਕਟ ਸੁਸਾਇਟੀ ਨੂੰ ਚੀਫ ਖਾਲਸਾ ਦੀਵਾਨ ਦੀ ਉਪਜ ਕਹਿਣਾ ਵੀ ਅਜੋਗ ਹੈ। ਸੁਸਾਇਟੀ ਨੇ ਸੰਨ ੧੮੯੪ ਈ: ਵਿੱਚ ਅਸਤਿਤ੍ਵ ਪ੍ਰਾਪਤ ਕੀਤਾ। ੫ ਮਾਰਚ, ੧੮੯੭ ਈ: ਨੂੰ ਰਜਿਸਟਰ ਹੋਈ। ਪਰੰਤੂ 'ਚੀਫ ਖਾਲਸਾ ਦੀਵਾਨ' ੩੦ ਅਕਤੂਬਰ, ੧੯੦੨ ਨੂੰ ਅੰਕੁਰਿਤ ਹੋਇਆ ਅਤੇ ਇਸ ਦੀ ਰਜਿਸਟਰੀ ੧ ਜੁਲਾਈ, ੧੯੦੪ ਨੂੰ ਹੋਈ'।[1] ਇਨ੍ਹਾਂ ਤਾਰੀਖਾਂ ਤੋਂ ਭਲੀਭਾਂਤ ਸਪਸ਼ਟ ਹੈ ਕਿ ਸੁਸਾਇਟੀ ਚੀਫ ਖਾਲਸਾ ਦੀਵਾਨ ਦੀ ਦੇਨ ਨਹੀਂ, ਸਗੋਂ ਇਸ ਦੇ ਉਲਟ, ਜੇ ਅਸੀਂ ਸਿੰਘ ਸਭਾਵਾਂ, ਖਾਲਸਾ ਦੀਵਾਨਾਂ ਤੇ ਹੋਰ ਪੰਥ-ਸਮਿਤੀਆਂ ਦੇ ਇਤਿਹਾਸ ਘੋਖੀਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ 'ਸੁਸਾਇਟੀ' ਦੇ ਸੰਚਾਲਕਾਂ ਤੇ ਪਰਵਰਦਗਾਰਾਂ ਨੇ 'ਸਭਾਵਾਂ' ਅਤੇ 'ਦੀਵਾਨਾਂ' ਪਰਸਪਰ ਫੁਟ ਦੇ ਕਾਰਨ ਸ਼ਿਥਲ ਹੋ ਚੁੱਕੀ ਦਸ਼ਾ ਨੂੰ ਮੁੱਖ ਰਖਕੇ ਇਕ ਅਜਿਹੀ ਬਹੁ-ਪਖੀ ਪੰਥਕ ਸੰਸਥਾ ਦੀ ਕਲਪਨਾ ਕੀਤੀ ਜੋ ਸਾਰੀਆਂ ਸਭਾਵਾਂ ਅਤੇ ਦੀਵਾਨਾਂ ਨੂੰ ਆਪਣੇ ਵਿੱਚ ਸਮੋ ਕੇ, ਇਕ ਮੁੱਠ ਹੋ ਕੇ ਮਿਲਵਰਤਣ ਅਤੇ ਉਤਸਾਹ ਨਾਲ ਪੰਥ ਸੇਵਾ ਦਾ ਪੁੰਨ ਕਮਾ ਸਕੇ। ਕਲਪਨਾ ਵਿਚ ਗਰਭਿਤ ਉਕਤ ਵਿਚਾਰ ਨੂੰ ਸਥੂਲ ਰੂਪ ਪ੍ਰਦਾਨ ਕਰਨ ਲਈ 'ਸੁਸਾਇਟੀ' ਦੇ ਮੁਖੀ ਸੰਚਾਲਕਾਂ—ਸਰ ਸੁੰਦਰ ਸਿੰਘ ਮਜੀਠੀਆ ਆਦਿਨੇ ਅੰਮ੍ਰਿਤਸਰ ਦੇ ਕੁੱਝ ਰਈਸਾਂ ਅਤੇ ਮੁਖੀਆਂ ਦੇ ਸਹਿਯੋਗ ਨਾਲ ਪ੍ਰਸਿੱਧ ਧਾਰਮਿਕ ਸੰਸਥਾ, 'ਚੀਫ ਖਾਲਸਾ ਦੀਵਾਨ, ਸ੍ਰੀ ਅੰਮ੍ਰਿਤਸਰ' ਦਾ ਸੰਸਥਾਪਨ-ਕਰਨ ਕੀਤਾ।[2] ਪਰੰਤੂ ਕੁੱਝ ਸਮੇਂ ਬਾਅਦ 'ਸੁਸਾਇਟੀ' ਨੂੰ ਚੀ: ਖਾ: ਦੀਵਾਨ ਨਾਲ ਸੰਬੰਧਿਤ ਕਰ ਦਿੱਤਾ ਗਿਆ। ਅਤੇ ਹੁਣ ਤਕ ਦੋਨਾਂ ਸੰਸਥਾਵਾਂ ਦਾ ਸਹਿਯੋਗ ਪਰਸਪਰ ਹੈ। 'ਸੁਸਾਇਟੀ' ਦਾ ਇਸ ਬਹੁ-ਅੰਗੀ ਸੰਸਥਾ ਨਾਲ ਸੰਬੰਧਤ ਹੋਣਾ ਇਸ ਗੱਲ ਦਾ ਭੁਲੇਖਾ ਸੁਭਾਵਕ ਹੀ ਪਾਉਂਦਾ ਹੈ ਕਿ 'ਸੁਸਾਇਟੀ' ਨੂੰ ਜਨਮ ਦੇਣ ਵਾਲੀ ਸੰਸਥਾ ਸ਼ਾਇਦ ਚੀਫ ਖਾਲਸਾ ਦੀਵਾਨ ਹੀ ਹੈ।

'ਸੁਸਾਇਟੀ' ਦੀ ਪੰਥ-ਸੇਵਾ ਅਤੇ ਗੌਰਵਤਾ ਨੂੰ ਮੁਖ ਰਖ ਕੇ ਇਸ ਦੇ ਸੰਚਾਲਕਾਂ ਵਲੋਂ ਹਰਵਰਸ਼, ਖਾਲਸਾ ਕਾਲਜ ਕੌਂਸਲ ਤੇ ਹੋਰ ਸਿਖ-ਸੰਸਥਾਵਾ ਲਈ ਇਕ ਇਕ ਸਦਸਯ ਨਾਮਜ਼ਦ ਕੀਤਾ ਜਾਂਦਾ ਹੈ।

---

੧. ਚੀਫ ਖਾਲਸਾ ਦੀਵਾਨ ਦੀ 'ਸੇਵਾ ਦੇ ਪੰਜਾਹ ਸਾਲ' ਪੰ: ੩

੨. "............ "ਅਸਲ ਵਿੱਚ ਸੁਸਾਇਟੀ ਦੇ ਅੰਕੂਰ ਨੇ ਹੀ ਵਧ ਕੇ ਚੀਫ ਖਾਲਸਾ ਦੀਵਾਨ ਦਾ ਵਖਰਾ ਰੂਪ ਲਿਆ ਤੇ ਦੀਵਾਨ ਨੂੰ ਪੈਦਾ ਕਰਕੇ ਇਹ ਆਪਣੇ ਪ੍ਰਚਾਰ ਦੇ ਦਾਇਰੇ ਵਿਚ ਉਸੇ ਤਰ੍ਹਾਂ ਕੌਮੀ ਸੇਵਾ ਪਰ ਤਤਪਰ ਰਹੀ।............"

( ਭਾਈ ਵੀਰ ਸਿੰਘ ਅਭਿਨੰਦਨ ਗ੍ਰੰਥ — ਪੰ: ੬੭ )

## (ਘ) ਭਾਈ ਕੌਰ ਸਿੰਘ ਗੁਰਮੁਖੀ

'ਸੁਸਾਇਟੀ' ਦੇ ਸੰਸਥਾਪਨ-ਕਰਤਾ ਤੇ ਮੋਢੀ ਸੰਚਾਲਕ ਸੁਰਗਵਾਸੀ ਭਾ: ਸਾਹਿਬ ਭਾ: ਕੌਰ ਸਿੰਘ ਜੀ ਦੁਆਰਾ ਕੀਤੀ ਗਈ ਪੰਥ-ਸੇਵਾ, ਗੁਰਬਾਣੀ ਤੇ ਗੁਰਮਤ ਦੇ ਪ੍ਰਚਾਰ ਤੇ ਹੋਰ ਘਾਲਣਾਂ ਨੂੰ ਮੁੱਖ ਰੱਖਕੇ, ਉਨ੍ਹਾਂ ਨੂੰ ਧਰਮ-ਪ੍ਰਤਿਮਾ ਸਿੱਧ ਕਰਕੇ, ਸਿੱਖਾਂ ਅੰਦਰ ਧਾਰਮਕ ਭਾਵਨਾ ਉਤਪੰਨ ਕਰਨ ਲਈ 'ਸੁਸਾਇਟੀ' ਦੁਆਰਾ 'ਭਾਈ ਕੌਰ ਸਿੰਘ ਗੁਰਮੁਖੀ ਮੈਡਲ' ਵੀ ਚਾਲੂ ਕੀਤਾ ਗਿਆ। ਭਾਈ ਸਾਹਿਬ ਦੀ ਪਵਿੱਤਰ ਯਾਦ ਦਾ ਇਹ ਪ੍ਰਮਾਣਿਤ ਚਿੰਨ੍ਹ ਗੁਣੀ ਵਿਦਿਆਰਥੀਆਂ ਨੂੰ ਪ੍ਰਦਾਨ ਕਰਕੇ ਉਨ੍ਹਾਂ ਨੂੰ ਧਾਰਮਕ ਤੇ ਵਿਦਿਅਕ ਖੇਤ੍ਰ ਵਿਚ ਕੁੱਦਣ ਲਈ ਉਤੇਜਿਤ ਕੀਤਾ ਜਾਂਦਾ ਸੀ। ੧੦ ਜੁਲਾਈ, ੧੯੪੨ ਈ: ਨੂੰ ਹੋਈ ਅੰਤਰੰਗ ਸਭਾ ਦੀ ਇਕੱਤ੍ਰਤਾ ਵਿਚ—

> "............ 'ਭਾਈ ਕੌਰ ਸਿੰਘ ਗੁਰਮੁਖੀ ਮੈਡਲ' ਬਾਰੇ ਵਿਚਾਰ ਹੋ ਕੇ ਆਗਿਆ ਹੋਈ ਕਿ ਐਸ ਵੇਲੇ ਮੈਡਲ ਦੇ ਖਾਤੇ ਵਿਚ ੧੩੨ ਰੁਪਏ ਜਮਾਂ ਹਨ, ਅਸਲ ੩੨੪ ਰੁਪਏ ਸੀ। ਸੋ ਹੁਣ ੨੦੦ ਰੁਪਏ ਸੁਸਾਇਟੀ ਦੇ ਹਿਸਾਬ ਵਿਚੋਂ ਇਸ ਖਾਤੇ ਬਦਲ ਕੇ ੩੩੨ ਰੁਪਏ ਦੀ ਰਕਮ ਲਾਕੇ ਇਸ ਰਕਮ ਦੇ ਸੂਦ ਵਿਚੋਂ ੬ ਰੁਪਏ ਦੇ ਮੁੱਲ ਦਾ ਇਕ ਮੈਡਲ ਦਿੱਤਾ ਜਾਇਆ ਕਰੇ।............"

ਪਰੰਤੂ ਹੁਣ, 'ਖਾਲਸਾ ਕਾਲਜ ਕੌਂਸਲ' (ਜਿਸ ਦੁਆਰਾ ਮੈਡਲ ਪ੍ਰਦਾਨ ਕੀਤਾ ਜਾਂਦਾ ਸੀ) ਦੇ ਸਹਾਇਕ ਸਕੱਤਰ ਸਾਹਿਬ ਦੇ ਕਹਿਣ ਅਨੁਸਾਰ 'ਸੁਸਾਇਟੀ' ਦੀ ਢਿੱਲ ਕਾਰਣ ਇਹ ਪ੍ਰਥਾ ਲਗਪਗ ਬੰਦ ਹੀ ਹੈ।

## (ਙ) ਸ਼ੁੱਧ ਬਾਣੀ ਪ੍ਰਚਾਰ ਫੰਡ

੧੯ਵੀਂ ਸਦੀ ਦੇ ਅੰਤ ਵਿਚ ਤੇ ੨੦ਵੀਂ ਸਦੀ ਦੇ ਸ਼ੁਰੂ ਵਿਚ ਪੰਜਾਬੀ ਦੇ ਪ੍ਰਕਾਸ਼ਕ ਗੁਰਬਾਣੀ-ਗ੍ਰੰਥਾਂ (ਗੁਟਕੇ ਆਦਿ) ਨੂੰ ਆਪਣੇ ਮਾਇਕ ਹਿਤ ਨੂੰ ਮੁਖ ਰਖ ਕੇ ਛਾਪਦੇ ਸਨ। ਫਰਜ਼ ਤੇ ਧਰਮ ਨੂੰ ਪਰੇਖੇ ਰਖ ਕੇ ਆਰਥਕ ਲਾਭ ਨੂੰ ਪ੍ਰਥਮਿਕਤਾ ਦਿਤੀ ਜਾਣ ਕਰਕੇ ਗੁਟਕਿਆਂ ਦੀ ਛਪਾਈ ਵਿਚ ਬੜੀ ਨੁਕਸ ਤੇ ਅਸ਼ੁੱਧੀਆਂ ਰਹਿ ਜਾਂਦੀਆਂ ਸਨ, ਅਤੇ ਵਪਾਰਕ ਦ੍ਰਿਸ਼ਟੀ ਕਰਕੇ ਕਾਗ਼ਜ਼ ਵੀ ਬੜੀ ਘਟੀਆ ਕਿਸਮ ਦਾ ਹੀ ਪ੍ਰਯੋਗ ਵਿਚ ਲਿਆਂਦਾ ਜਾਂਦਾ ਸੀ। ਬਾਣੀ ਦੀ ਬੇਅਦਬੀ ਅਤੇ ਅਸ਼ੁੱਧ ਛਪਾਈ ਦੇ ਕਾਰਣ ਪੈਦੇ ਭੁਲੇਖਿਆਂ ਆਦਿ ਘਾਟਾਂ ਨੂੰ ਅਨੁਭਵ ਕਰਕੇ 'ਸੁਸਾਇਟੀ' ਦੇ ਸੰਚਾਲਕਾਂ ਨੇ 'ਸ਼ੁੱਧ ਬਾਣੀ ਪ੍ਰਚਾਰ ਫੰਡ' ਦੀ ਪ੍ਰਥਾ ਚਲਾਈ। ਇਸ ਪ੍ਰਥਾ ਦਾ ਸ੍ਰੀ ਗਣੇਸ਼ ਸ੍ਰ: ਦੀਵਾਨ ਸਿੰਘ ਜੀ ਦੁਗਾਲ ਨੇ ਕੀਤਾ ਸੀ+। ਇਸ ਵਿਓਂਤ ਅਨੁਸਾਰ ਗੁਰਬਾਣੀ ਦੀ ਸੁੰਦਰ ਤੇ ਵਧੀਆ ਛਪਾਈ ਦਾ ਯੋਗ ਪ੍ਰਬੰਧ ਕੀਤਾ ਗਿਆ ਹੈ। ਭਾਈ ਵੀਰ ਸਿੰਘ ਜੀ ਆਪਣੀ ਵਸੀਅਤ ਵਿਚ ਇਸ ਸ਼ੁਭ ਕਰਮ ਲਈ ਸੱਤ ਹਜ਼ਾਰ ਰੁਪਿਆ 'ਸੁਸਾਇਟੀ' ਦੇ ਨਾਂ ਕਰਾ ਗਏ ਹਨ। ਭਾ: ਸਾਹਿਬ ਦੀ ਇੱਛਾ ਅਨੁਸਾਰ :—

---

+ ਗਿਆਨੀ ਮਹਾਂ ਸਿੰਘ ਜੀ ਤੋਂ ਪ੍ਰਾਪਤ ਵਾਕਫ਼ੀਅਤ ਅਨੁਸਾਰ।

੧. ਸੁਸਾਇਟੀ ਇਸ ਰਕਮ ਨਾਲ ਵਧੀਆ ਕਾਗਜ਼ ਤੇ ਗੁਰਬਾਣੀ ਦੇ ਗੁਟਕੇ ਸ੍ਰੀ ਮਾਨ ਡਾ: ਦੀਵਾਨ ਸਿੰਘ ਜੀ ਰੀ. ਸਿਵਲ ਸਰਜਨ ਦੀ ਯਾਦ ਵਿਚ ਪਬਲਿਸ਼ ਕਰੇਗੀ ਤੇ ਉਸਦੀ ਵਟਕ ਵਿਚੋਂ ਮੁੜ ਮੁੜ ਇਸੇ ਤਰ੍ਹਾਂ ਦੇ ਗੁਟਕੇ ਪਬਲਿਸ਼ ਕੀਤਾ ਕਰੇਗੀ।

੨. ਇਸ ਪਬਲੀਕੇਸ਼ਨ ਵਿਚੋਂ 'ਸੁਸਾਇਟੀ' ਨੂੰ ਹੱਕ ਹੋਵੇਗਾ ਕਿ ਖਰਚ ਕੱਢਕੇ ਪੱਕਾ ਮੁਨਾਫ਼ਾ ਵਰਤ ਲਵੇ++।

'ਸੁਸਾਇਟੀ' ਦੁਆਰਾ ਪ੍ਰਕਾਸ਼ਿਤ ਸੁਖਮਣੀ ਸਾਹਿਬ ਦਾ ਗੁਟਕਾ ਆਪਣੀ ਵਿਲੱਖਣ ਛਬਿ ਰਖਦਾ ਹੈ। ਵਲੈਤੀ ਕਾਗਜ਼, ਦੋ ਰੰਗੀ ਛਪਾਈ, ਲਾਲ ਫੁੱਲਦਾਰ ਹਾਸ਼ੀਆ, ਸੁਨਹਿਰੀ ਛਪਾਈ ਅਤੇ ਉੱਤੇ ਚਮੜੇ ਦੀ ਜਿਲਦ—ਆਪ ਮੁਹਾਰੇ ਗੁਰਮੁਖਾਂ ਨੂੰ ਬਾਣੀ ਦੇ ਪਾਠ ਲਈ ਉਤੇਜਿਤ ਕਰਦੀ ਹੈ। ਇਸ ਗੁਟਕੇ ਦਾ ਮੁੱਲ ਪਹਿਲਾਂ ਪੰਜ ਰੁਪਏ ਸੀ ਪਰ ਹੁਣ ਦੇਸ਼ ਦੀ ਆਰਥਿਕ ਪਰਿਸਥਿਤੀ ਅਨੁਸਾਰ ਇਸ ਦੀ ਕੀਮਤ ਅੱਠ ਰੁਪਏ ਕਰ ਦਿੱਤੀ ਗਈ ਹੈ।

## (ਖ) "ਨਿਰਗੁਣਿਆਰੇ ਦੀ ਸਕੂਲਾਂ ਤੇ ਕਾਲਜਾਂ ਦੀਆਂ ਲਾਇਬ੍ਰੇਰੀਆਂ ਲਈ ਸਵੀਕ੍ਰਿਤੀ"

ਦੇਸ਼ ਵਿਚ ਵਿਆਪਕ ਸੰਪਰਦਾਇਕ ਮਤ-ਭੇਦ ਅਤੇ ਹੋਰ ਕਈ ਪ੍ਰਕਾਰ ਦੀਆਂ ਅਣਸੁਖਾਵੀਆਂ ਪਰਿਸਥਿਤੀਆਂ ਦੇ ਕਾਰਣ 'ਸੁਸਾਇਟੀ' ਦੁਆਰਾ ਪ੍ਰਕਾਸ਼ਿਤ 'ਨਿਰਗੁਣਿਆਰਾ' ਸੰਨ ੧੯੩੯ ਈ: ਤਕ ਸਕੂਲਾਂ ਤੇ ਕਾਲਜਾਂ ਦੇ ਪੁਸਤਕਾਲਿਆਂ ਲਈ ਮਨਜ਼ੂਰ ਹੋ ਸਕਿਆ। ਪਰੰਤੂ 'ਸੁਸਾਇਟੀ' ਦੇ ਸੰਚਾਲਕਾਂ ਦੇ ਯਤਨ ਸਦਕਾ ੫ ਅਪ੍ਰੈਲ, ੧੯੩੯ ਨੂੰ ਇਸ ਪੱਤਰ ਨੂੰ ਉਕਤ ਮੰਤਵ ਲਈ ਸਵੀਕ੍ਰਿਤੀ ਪ੍ਰਾਪਤ ਹੋ ਗਈ। ਇਸ ਨਿਰੂਪਣ ਦੇ ਸਬੂਤ ਲਈ ਡਾਇਰੈਕਟਰ ਦਾ ਪੱਤਰ ਅੰਕਿਤ ਹੈ :—

To

The Secretary,
Khalsa Tract Society, Amritsar.

Memorandum No. 8126 C dated 5-4-1939;

Reference your letter No. 5531 dated the 8th November, 1939.

The magazine entitled "Nirguniara" published by the Khalsa Tract Society, Amritsar, have been approved for use in High and Middle schools for boys and girls in the Punjab, and its will be included in the next issue of the list of journals etc. approved for use in schools. The annual subscription of the journal is Rs. 3-00 only.

(Sd.) Ghulam Rasul Shauq,
for Inspector of Vernacular Education
Director of Public Instructions.

---

++ ਕਾਰਵਾਈ ਰਜਿਸਟਰ ਖ਼ਾਲਸਾ ਟ੍ਰੈਕਟ ਸੁਸਾਇਟੀ।

ਇਥੇ ਇਹ ਕਹਿ ਦੇਣਾ ਵੀ ਅਵੱਸ਼ਕ ਹੈ ਕਿ ਹੁਣ ਇਸ ਪੱਤਰ ਦੀ ਲਾਇਬ੍ਰੇਰੀਆਂ ਲਈ ਸਰਕਾਰੀ ਸਵੀਕ੍ਰਿਤਿ ਜ਼ਰੂਰੀ ਨਹੀਂ।

## (ਖ) 'ਨਿਰਗੁਣਿਆਰਾ' ਦੇ ਲੇਖਕ

'ਸੁਸਾਇਟੀ' ਤੇ 'ਸੁਸਇਟੀ' ਦੇ ਸੰਚਾਲਕ ਗੁਰਵਾਕ—

> ਮਨ ਤੂੰ ਮਤ ਮਾਣ ਕਰਹਿ ਜਿ ਹਉ ਕਿਛੁ ਜਾਣਦਾ,
>
> ਗੁਰਮੁਖ ਨਿਮਾਣਾ ਹੋਹੁ ॥"
>
> (ਆਸਾ ਮਹਲਾ ੩, ਛਤ)

ਦੇ ਅੰਤਰੀਵ ਭਾਵ ਦੀ ਭਾਵਨਾ ਦੇ ਧਾਰਨੀ ਸਨ। ਨਿਸ਼ਕਾਮ ਤੇ ਗੁਪਤ ਸੇਵਾ ਉਨ੍ਹਾਂ ਦਾ ਪਰਮ ਲਕਸ਼ ਸੀ। ਇਸ ਲਈ ਟ੍ਰੈਕਟਾਂ ਉਤੇ ਉਨ੍ਹਾਂ ਦੇ ਲੇਖਕਾਂ ਦਾ ਨਾਂ ਅੰਕਿਤ ਨਹੀਂ ਸੀ ਕੀਤਾ ਜਾਂਦਾ, ਜਿਸ ਕਾਰਣ ਇਹ ਗੱਲ ਦ੍ਰਿੜ੍ਹਤਾ ਨਾਲ ਨਹੀਂ ਕਹੀ ਜਾ ਸਕਦੀ ਕਿ ਕਿਸ ਟ੍ਰੈਕਟ ਦਾ ਕੌਣ ਲੇਖਕ ਹੈ, ਤੇ ਕਿਤਨੇ ਕੁ ਲੇਖਕਾਂ ਨੇ 'ਸੁਸਾਇਟੀ' ਦੀ ਕਲਮੀ ਸੇਵਾ ਕੀਤੀ ਹੈ? ਫਿਰ ਭੀ ਪ੍ਰਾਪਤ ਵਾਕਫੀਅਤ ਤੇ ਸ਼ੈਲੀ ਦੇ ਸ਼ੀਸ਼ੇ ਵਿਚੋਂ ਵੇਖ ਕੇ ਇਹ ਸਪਸ਼ਟ ਹੋਇਆ ਹੈ ਕਿ ਟ੍ਰੈਕਟਾਂ ਦੀ ਗਤਿਯੁਕਤ ਆਤਮਾਂ (move spirit) ਡਾਕਟਰ ਭਾ: ਸਾ: ਭਾਈ ਵੀਰ ਸਿੰਘ ਜੀ ਹੀ ਸਨ। ਬਾਣੀ ਦੇ ਲਗਪਗ ਸਾਰੇ ਟੀਕੇ, ਕੋਸ਼, 'ਚਮਤਕਾਰ', 'ਸੁਭਾਗ ਜੀ', 'ਰਾਣਾ ਸੂਰਤ ਸਿੰਘ' ਤੇ ਹੋਰ ਕਈ ਧਾਰਮਿਕ ਰੱਖਿਆਤਮਕ ਨਿਬੰਧ ਤੇ ਰੰਗ-ਭਰਪੂਰ ਲੇਖ ਆਪ ਦੀ ਸਜੀਵ ਕਾਨੀ ਦੀ ਹੀ ਕਰਾਮਾਤ ਹਨ! ਆਪ ਤੋਂ ਬਿਨਾ ਜਿਨ੍ਹਾਂ ਜਿਨ੍ਹਾਂ ਗਿਆਤ ਲੇਖਕਾਂ ਨੇ 'ਨਿਰਗੁਣਿਆਰੇ' ਦੀ ਸਿਰਜਣਾ ਵਿਚ ਭਾਗ ਲਿਆ, ਉਨ੍ਹਾਂ ਦੇ ਨਾਮ ਇਹ ਹਨ :—

> ਗਿ: ਹਜ਼ਾਰਾ ਸਿੰਘ ਜੀ, ਭਾ: ਚਰਨ ਸਿੰਘ ਜੀ, ਭਾ: ਮੋਹਨ ਸਿੰਘ ਜੀ ਵੈਦ, ਪ੍ਰੋ: ਪੂਰਨ ਸਿੰਘ, ਸਰਦਾਰ ਜੀ. ਬੀ. ਸਿੰਘ ਤੇ ਗਿਆਨੀ ਮਹਾਂ ਸਿੰਘ ਆਦਿ।

ਸੁਸਾਇਟੀ ਦੇ ਸੰਚਾਲਕਾਂ ਦੀ ਇਹ ਸੁਹਿਰਦਤਾ ਸੀ ਕਿ ਉਨ੍ਹਾਂ ਨੇ ਹਰ ਵਰਗ ਤੇ ਹਰ ਉਮਰ ਦੇ ਲੇਖਕਾਂ ਨੂੰ ਆਪਣੀਆਂ ਲਿਖਤਾਂ 'ਨਿਰਗੁਣਿਆਰੇ' ਦੇ ਰੂਪ ਵਿਚ ਛਾਪਣ ਦਾ ਮੌਕਾ ਦਿੱਤਾ। 'ਅਧੂਰੀ ਵਿਦਿਆ' ਕਿਸੇ ਬੀਬੀ ਦੀ ਕ੍ਰਿਤ ਹੈ। ਇਸੇ ਤਰ੍ਹਾਂ 'ਨੀਤੀ ਵਾਰਤਾ ਤੇ ਉਨ੍ਹਾਂ ਦੀ ਸਿਖਿਆ' ਕਿਸੇ ਸਕੂਲ ਦੇ ਵਿਦਿਆਰਥੀ ਦੀ ਬਾਲੜੀ ਕਾਨੀ ਦੁਆਰਾ ਰਚਿਤ ਛੋਟੀਆਂ ਪਿਆਰੀਆਂ ਪਿਆਰੀਆਂ ਕਹਾਣੀਆਂ ਦਾ ਸੰਗ੍ਰਹਿ ਹੈ।

# ਸਿੱਖ ਧਰਮ ਦੀ ਪੁਨਰ-ਜਾਗ੍ਰਤੀ, ਪ੍ਰਚਾਰ ਤੇ ਪ੍ਰਸਾਰ

ਧਰਮ, ਆਤਮਾ ਦੀ ਪ੍ਰਭੁਤਾ ਹੈ। ਇਹ ਉਹ ਪਵਿੱਤਰ ਆਤਮਕ ਨਿਆਮਤ ਹੈ ਜਿਸ ਨੂੰ ਨਿਰਸੰਦੇਹ ਹੀ ਮਨੁੱਖ ਜੀਵਨ ਦੀ ਆਸ਼ਾ, ਪ੍ਰਤਿਭੂਤਿ ਅਤੇ ਆਧਾਰ ਕਿਹਾ ਜਾ ਸਕਦਾ ਹੈ। ਧਰਮ ਉਹ ਨੀਂਹ-ਪੱਥਰ ਹੈ ਜਿਸ ਉੱਪਰ ਸਦਾਚਾਰ ਦੀ, 'ਅਰਸ਼ੀ ਕਿੰਗਰੇ' ਛੂਹੰਦੀ, ਸੁੰਦਰ ਇਮਾਰਤ ਦਾ ਨਿਰਮਾਣ ਕੀਤਾ ਜਾਂਦਾ ਹੈ। ਇਹ ਗੱਲ ਵੀ ਸਰਵਮਾਨੀ ਅਤੇ ਪ੍ਰਮਾਣਿਕ ਹੈ ਕਿ ਇਕ ਆਦਰਸ਼ ਸੰਗਠਤ ਸਮਾਜ, ਕੌਮ ਦੇ ਸਦਾਚਾਰ ਉੱਤੇ ਆਧਾਰਿਤ ਹੁੰਦਾ ਹੈ। ਸੋ ਕਿਸੇ ਵੀ ਕੌਮ ਦੀ, ਜੀਵਨ ਦੇ ਹਰ ਖੇਤਰ ਵਿਚ ਉੱਨਤੀ ਲਈ, ਪਹਿਲਾਂ ਉਸ ਕੌਮ ਦੀ ਧਾਰਮਿਕ ਰੁਚੀ ਨੂੰ ਜਾਗ੍ਰਤ ਕਰਨਾ ਆਵੱਸ਼ਕ ਹੈ।

ਪਿਛਲੇ ਕਾਂਡ ਵਿਚ ਦੱਸੇ ਅਨੁਸਾਰ ਸਿੱਖ ਰਾਜ ਦੇ ਦੁਖਦਾਈ ਹਿਰਦੇ ਵੇਧਕ ਅੰਤ ਉਪਰੰਤ ਰਾਜਸੀ ਪ੍ਰਾਧੀਨਤਾ ਅਤੇ ਇਸਦੀ ਕੁੱਖੋਂ ਉਪਜੇ ਆਰਥਿਕ ਸੰਕਟ, ਸ੍ਵੈ-ਸਤਿਕਾਰ ਦੀ ਘਾਟ ਤੇ ਹੋਰ ਕਈ ਭਾਂਤ ਦੇ ਹੀਣਤਾ ਦੇ ਭਾਵਾਂ ਦੇ ਕਾਰਣ ਅਤੇ ਤਤਕਾਲੀਨ ਅਨਯ ਧਰਮਾਂ (ਵਿਸ਼ੇਸ਼ ਕਰ ਈਸਾਈ ਧਰਮ ਤੇ ਆਰੀਆ ਸਮਾਜ) ਦੇ ਸੁਹਿਰਦ ਠੇਕੇਦਾਰਾਂ ਦੇ ਆਕ੍ਰਮਣ ਦੇ ਕਾਰਣ ਸਿੱਖ ਆਦਰਸ਼ ਦਾ ਧਰਮ ਰੂਪੀ ਨੀਂਹ-ਪੱਥਰ ਭੁਰਨਾ ਸ਼ੁਰੂ ਹੋ ਗਿਆ। ਅਤੇ ਇਸ ਉੱਤੇ ਨਿਰਮਿਤ ਸਿੱਖ ਆਚਾਰ ਦੇ ਸੁੰਦਰ ਭਵਨ ਜਿਸ ਅੱਗੇ ਪ੍ਰਦੇਸੀ ਵੀ ਸਿਜਦਾ ਕਰਦੇ ਹੁੰਦੇ ਸਨ, ਵਿਚ ਵੀ ਤ੍ਰੇੜਾਂ ਆਉਣੀਆਂ ਸ਼ੁਰੂ ਹੋ ਚੁਕੀਆਂ ਸਨ। ਧਰਮ ਸਥਾਨਾਂ ਦੇ ਪਹਿਰੇਦਾਰ ਤੇ ਸੰਚਾਲਕ ਧਰਮ ਦੇ ਬੂਟੇ ਨੂੰ ਆਪਣੇ ਲਹੂਆਂ ਨਾਲ ਸਿੰਜਨ ਦੀ ਬਜਾਏ, ਅੰਗ੍ਰੇਜ਼ੀ ਸ਼ਾਸਕਾਂ ਦੀ ਸ਼ਹਿ ਅਤੇ ਸਰਪਰਸਤੀ ਪ੍ਰਾਪਤ ਕਰਕੇ ਅਪਸੁਆਰਥ ਅਤੇ ਆਪਣੀ ਇੰਦ੍ਰੀਆਤਮਿਕ ਤ੍ਰਿਪਤੀ ਨੂੰ ਪ੍ਰਾਥਮਿਕਤਾ ਦੇਣ ਲਗੇ। ਗੁਰਦੁਆਰਿਆਂ ਅਤੇ ਗੁਰਧਾਮਾਂ ਵਿਚੋਂ ਗੁਰਬਾਣੀ ਅਤੇ ਗੁਰਮੱਤ ਜਿਹੀਆਂ ਅਨੂਪਮ ਨਿਆਮਤਾਂ ਦੀ ਸੁਗੰਧੀ ਆਉਣ ਦੀ ਬਜਾਏ ਦੁਰਮੱਤ ਅਤੇ ਵਿਸ਼ੇ-ਵਿਕਾਰਾਂ ਦੀ ਦੁਰਗੰਧ ਆਉਣ ਲੱਗੀ। ਸਿੱਖ ਸਿਧਾਂਤਾਂ ਨੂੰ ਤਿਆਗ ਕੇ ਸੁਆਰਥ ਨੂੰ ਤ੍ਰਿਪਤ ਕਰਨ ਵਾਲੇ ਸਿਧਾਂਤਾਂ ਦੀ ਉਪਾਸ਼ਨਾ ਸ਼ੁਰੂ ਹੋ ਗਈ। ਸ਼ੁੱਭ ਆਤਮਿਕ ਬ੍ਰਿਤੀਆਂ ਦਾ ਸਥਾਨ ਦੁਸ਼-ਬ੍ਰਿਤੀਆਂ ਨੇ ਮੱਲ ਲਿਆ ਅਤੇ ਆਤਮਕ ਕੀਮਤਾਂ ਦੀ ਜਗ੍ਹਾ ਪਦਾਰਥਕ ਕੀਮਤਾਂ ਪ੍ਰਧਾਨ ਹੋ ਗਈਆਂ।

ਉਕਤ ਕਾਰਣਾਂ ਕਰਕ ਸਿੱਖ ਜੰਤਾ ਧਰਮ ਜੇਹੀ ਅਨੂਪਮ ਵਿਭੂਤੀ ਤੋਂ ਵੰਚਿਤ ਹੁੰਦੀ ਜਾ ਰਹੀ ਸੀ, ਅਤੇ ਨਾਸਤਕਤਾ ਦਾ ਪ੍ਰਵੇਸ਼ ਹੋ ਰਿਹਾ ਸੀ। ਸਿੱਖ ਧਰਮ ਦੇ ਉਪਾਸ਼ਕ, ਦਰਦੀ ਅਤੇ ਇਸ ਨਾਲ ਭਾਵਕ ਸਾਂਝ ਰੱਖਣ ਵਾਲੇ ਕੁਝ ਇਕ ਮਹਾਨ ਵਿਅਕਤੀਆਂ ਨੇ ਪ੍ਰਸਿੱਧ ਅਤੇ ਪ੍ਰਸੰਸਾਯੋਗ ਸਾਹਿੱਤ-ਸਮਿਤੀ 'ਖਾਲਸਾ ਟ੍ਰੈਕਟ ਸੁਸਾਇਟੀ' ਦਾ ਸੰਸਥਾਪਨ-ਕਰਨ ਕੀਤਾ।

ਇਸ ਸੰਸਥਾ ਦਾ ਮੁਖ ਮੰਤਵ ਅਤੇ ਉਦੇਸ਼ ਸਿੱਖ ਧਰਮ ਅਰਥਾਤ ਗੁਰਬਾਣੀ-ਗੁਰਮੱਤ ਤੇ ਸਿੱਖ ਆਚਾਰ ਆਦਿ ਦੀ ਪੁਨਰ-ਸੁਰਜੀਤੀ, ਅਤੇ ਇਸ ਜਤਨ ਦੇ ਮਾਧਿਅਮ ਦੁਆਰਾ ਧਰਨਾਮਈ ਲੀਹਾਂ ਉੱਤੇ ਅਗ੍ਰਸਰ

ਸਿੱਖ ਜਨਤਾ ਵਿਚ ਪੁਰਾਣੀ ਗੌਰਵਮਈ ਅਤੇ ਵਿਲੱਖਣ ਸਿੱਖ ਸੰਸਕ੍ਰਿਤੀ ਨੂੰ ਪੁਨਰ-ਜਾਗ੍ਰਿਤ ਕਰਕੇ ਪੰਥ ਦਾ ਨਵ ਨਿਰਮਾਣ ਕਰਨਾ ਅਤੇ ਆਪਣੇ ਅੰਦਰੂਨੀ ਧਰਮ ਨੂੰ ਤਿਆਗ ਕੇ ਦੂਜੇ ਧਰਮਾਂ ਵਿਚ ਸ਼ਾਮਲ ਹੋ ਰਹੇ ਸਿਖਾਂ ਨੂੰ ਉਥੋਂ ਮੋੜ ਕੇ ਸਿੱਖ-ਧਰਮ ਮਾਰਗ ਉੱਤੇ ਅਗ੍ਰਸਰ ਕਰਨਾ ਸੀ।

ਉਕਤ ਉਦੇਸ਼-ਪੂਰਤੀ ਲਈ ਸੁਸਾਇਟੀ ਦੇ ਸੰਚਾਲਕਾਂ ਨੇ ਇਸ ਵਿਸ਼ੇ ਨਾਲ ਸੰਬੰਧਤ ਬਹੁ-ਭਾਂਤੀ ਟ੍ਰੈਕਟ ਪ੍ਰਕਾਸ਼ਿਤ ਕੀਤੇ ਜਾਂਦੇ ਹਨ। ਜਿਹੜੇ ਗੁਟਕਿਆਂ, ਕਿਤਾਬਾਂ, ਫੋਟੋਆਂ, ਜੰਤਰੀ, ਵਧਾਈ ਪੱਤਰ ਭਾਵ ਪ੍ਰਕਾਸ਼ਨੀ ਟੀਕੇ, ਗੁਰਬਾਣੀ ਦੀ ਸੰਪਾਦਨਾ, ਗੁਰੂਆਂ ਤੇ ਗੁ: ਘਰ ਨਾਲ ਸੰਬੰਧਿਤ ਵਿਅਕਤੀਆਂ ਅਤੇ ਗੁਰ-ਸਿੱਖਾਂ ਤੇ ਹੋਰ ਭਗਤਾਂ ਦੇ ਜੀਵਨ, ਮੌਲਿਕ ਰਚਨਾਵਾਂ ਅਤੇ ਧਰਮ-ਵਖਿਆਤਮਕ ਟ੍ਰੈਕਟਾਂ ਆਦਿ—ਨਾਨਾ ਪ੍ਰਕਾਰ ਦੇ ਰੂਪਾਂ ਵਿਚ ਦ੍ਰਿਸ਼ਟੀ ਗੋਚਰ ਹੁੰਦੇ ਹਨ। ਅਗਲੇ ਪੰਨਿਆਂ ਉਤੇ ਧਾਰਮਿਕ ਸੁਭਾ ਦੇ ਟ੍ਰੈਕਟਾਂ ਨੂੰ ਵਿਭਾਜਿਤ ਕਰਕੇ ਉਨ੍ਹਾਂ ਦੀ ਵਿਸ਼ੈ-ਵਿਆਖਿਆ ਕੀਤੀ ਗਈ।

## (ੳ) ਗੁਟਕੇ

ਈਸਾਈ ਪ੍ਰਚਾਰਕਾਂ ਨੇ ਭਾਰਤ ਵਿਚ ਆਉਂਦਿਆਂ ਹੀ ਆਪਣੇ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਹਿਤ ਸੱਭ ਤੋਂ ਪਹਿਲਾ ਕਦਮ ਇਹ ਚੁੱਕਿਆ ਕਿ ਆਪਣੀ ਧਾਰਮਿਕ ਪੁਸਤਕ, ਇੰਜੀਲ (Bible) ਦੇ ਉਲੱਥੇ ਮੁਖ ਭਾਰਤੀ ਭਾਸ਼ਾ ਵਿਚ ਛਪਵਾਏ ਤੇ ਇਸ ਗ੍ਰੰਥ ਵਿਚੋਂ ਚੋਣਵੇਂ ਪ੍ਰਸਿੱਧ ਅਤੇ ਉਤਕ੍ਰਿਸ਼ਟ ਧਾਰਮਕ ਉਪਦੇਸ਼ [Sermons on the mount] ਨੂੰ ਸੁੰਦਰ ਗੁਟਕੇ ਦੇ ਰੂਪ ਵਿੱਚ ਛਾਪ ਕੇ ਭਾਰਤੀ ਪ੍ਰਜਾ ਨੂੰ ਉਪਹਾਰ ਸਰੂਪ ਅਰਪਿਤ ਕੀਤੇ। ਜਿਨ੍ਹਾਂ ਦਾ ਅਸਰ ਭਾਰਤੀਅਤਾ ਉਤੇ ਦੀਰਘ ਅਤੇ ਵਿਆਪਕ ਪ੍ਰਭਾਵ ਪਿਆ। ਦੂਜੇ ਪਾਸੇ ਭਾਰਤੀ-ਧਰਮਾਂ ਦਾ ਧਾਰਮਕ ਸਾਹਿਤ ਦੁਰਲੱਭ ਸੀ, ਜੇ ਮਿਲਦਾ ਸੀ ਤਾਂ ਅੱਗ ਦੇ ਭਾ। ਸੋ, ਈਸਾਈ ਮੱਤ ਦਾ ਮੁਕਾਬਲਾ ਕਰਨ ਲਈ ਭਾਰਤੀ ਧਾਰਮਿਕ ਅਤੇ ਸੁਧਾਰਕ ਲਹਿਰਾਂ ਬ੍ਰਹਮੋ ਸਮਾਜ, ਵੇਦ ਸਮਾਜ, ਜਮਾਤ ਅਹਿਮਦੀਆ ਆਦਿ ਨੇ ਵੀ ਈਸਾਈ ਪ੍ਰਚਾਰਕਾਂ ਦੇ ਪਗ-ਚਿੰਨ੍ਹਾਂ ਉੱਤੇ ਚਲਦਿਆਂ ਇਕ-ਪੈਸਾ-ਪੱਤਰ ਜਾਰੀ ਕੀਤੇ। ਆਪਣੇ ੨ ਧਾਰਮਿਕ ਗ੍ਰੰਥਾਂ—ਗੀਤਾ, ਰਾਮਾਇਣ ਤੇ ਕੁਰਾਨ ਆਦਿ—ਵਿਚੋਂ ਚੋਣਵੀਆਂ ਤੁਕਾਂ, ਰਿਚਾਂ ਅਥਵਾ ਆਇਤਾਂ ਦਾ ਸੰਗ੍ਰਹਿ ਕਰਕੇ ਨਿਤਨੇਮ ਦੇ ਗੁਟਕੇ ਛਾਪਣੇ ਸ਼ੁਰੂ ਕੀਤੇ। ਇਸ ਤੋਂ ਬਿਨਾਂ ਧਾਰਮਕ ਵਿਸ਼ਵਾਸਾਂ ਦੀ ਧਾਰਮਕ ਗ੍ਰੰਥਾਂ ਨੂੰ ਆਧਾਰ ਬਣਾ ਕੇ ਵਿਗਿਆਨਕ ਢੰਗ ਨਾਲ ਵਿਆਖਿਆ ਕਰਨੀ ਵੀ ਸ਼ੁਰੂ ਕੀਤੀ। ਪਰੰਤੂ ਸਿੰਘ ਸਭਾ ਅਤੇ ਖ਼ਾਲਸਾ ਦੀਵਾਨਾਂ ਦੀ ਪਰਸਪਰ ਫੁੱਟ ਦੇ ਕਾਰਣ ਸਿੱਖ ਧਰਮ ਆਪਣੇ ਪ੍ਰਚਾਰ ਲਈ ਉਕਤ ਢੰਗ ਤੋਂ ਕਾਫ਼ੀ ਸਮਾਂ ਵੰਚਿਤ ਰਿਹਾ। ਇਸ ਘਾਟ ਨੂੰ ਪੂਰਾ ਕਰਨ ਦਾ ਸਿਹਰਾ 'ਸੁਸਾਇਟੀ' ਦੇ ਸਿਰ ਹੈ। 'ਸੁਸਾਇਟੀ' ਨੇ ਨਿਤਨੇਮ ਦੀਆਂ ਬਾਣੀਆਂ ਦੇ ਅਤਿਰਿਕਤ ਗੁਰੂ ਗ੍ਰੰਥ ਸਾਹਿਬ ਵਿਚੋਂ ਹੋਰ ਚੋਣਵੀਆਂ ਬਾਣੀਆਂ ਨੂੰ ਆਪਣੇ ਟਰੈਕਟਾਂ ਵਿਚ ਛਾਪਕੇ ਨਾਂ-ਮਾਤਰ ਮੁੱਲ ਉਤੇ ਪ੍ਰਕਾਸ਼ਿਤ ਕੀਤਾ। 'ਸੁਸਾਇਟੀ' ਦੇ ਇਸ ਉੱਦਮ ਨਾਲ 'ਗੁਰਬਾਣੀ ਦੇ ਸੂਰਜ' ਦੇ ਪ੍ਰਕਾਸ਼ ਨੇ ਜਨ-ਸਾਧਾਰਨ ਦੀ ਝੌਂਪੜੀ ਤੋਂ ਲੈ ਕੇ ਰਾਜੇ ਮਹਾਰਾਜਿਆਂ ਦੇ ਮਹਿਲਾਂ ਤਕ ਸਭ ਨੂੰ ਰੌਸ਼ਨ ਕੀਤਾ। 'ਸੁਸਾਇਟੀ' ਅਜ ਤਕ ਨਿਤ ਨੇਮ ਦੀਆਂ ਬਾਣੀਆਂ ਤੋਂ ਬਿਨਾ ਕਈ ਭਾਂਤ ਦੇ ਗੀਤ-ਗੁਟਕੇ ਜਿਵੇਂ-'ਸੁਹਾਵਣੇ ਗੀਤ ਛੰਦ ਤੇ ਪ੍ਰਸੰਗ' (ਟ੍ਰੈਕਟ ਨੰ: ੧੯੬), ਗੁ: ਨਾਨਕ ਮਹਿਮਾ (ਟ੍ਰੈਕਟ ਨੰ. ੧੫੬), ਮਨਮੋਹਨ ਗੁਟਕਾ (ਟ੍ਰੈਕਟ ਨੰ: ੧੯੭) ਤੇ ਮਨੋਹਰ ਗੁਟਕਾ (ਟ੍ਰੈਕਟ ਨੰ. ੧੯੧),

ਆਦਿ ਪ੍ਰਕਾਸ਼ਿਤ ਕਰਨ ਦੇ ਅਤਿਰਿਕਤ ਛੋਟਵੇਂ ਰਾਗਾਂ ਤੇ ਉਦੇਸ਼ਾਂ ਦੇ ਗੁਰਵਾਕ ਵੀ ਸੰਕਲਿਤ ਕੀਤੇ ਹਨ। ਜਿਵੇਂ :—ਏਕਾ', 'ਬੇਨਤੀ ਤੇ ਬਿਰਹੁੰ ਦੇ ਗੀਤ', 'ਰੋਗ ਸ਼ਾਂਤੀ ਪਰ ਧੰਨਵਾਦ ਦੇ ਸ਼ਬਦ' ਤੇ 'ਬਸੰਤ ਪ੍ਰਕਾਸ਼' ਆਦਿ। ਇਨ੍ਹਾਂ ਸੰਕਲਿਤ ਅਤੇ ਸੰਪਾਦਿਤ ਗੁਟਕਿਆਂ ਦਾ ਸੁਵਿਸਤਾਰ ਵਰਣਨ, ਸੰਕਲਿਤ ਅਤੇ ਸੰਪਾਦਿਤ ਟ੍ਰੈਕਟਾਂ ਦੀ ਸ਼੍ਰੇਣੀ ਵਿਚ ਅਗਾਮੀ ਪੰਨਿਆਂ ਉਤੇ ਕੀਤਾ ਗਿਆ ਹੈ।

## (ਅ) ਚਿਤ੍ਰ

ਧਰਮ ਜਿਹੀ ਸੂਖਮ ਵਸਤੂ ਪ੍ਰਤੀ ਸ਼ਰਧਾ ਅਤੇ ਲਗਨ ਨੂੰ ਮਨੋਵਿਗਿਆਨਕ ਢੰਗ ਨਾਲ ਜਨ-ਸਾਧਾਰਣ ਦੇ ਅੰਤਹਕਰਣ ਤੱਕ ਉਤਾਰਣ ਦਾ ਉੱਤਮ ਢੰਗ ਇਹੋ ਹੈ ਕਿ ਧਾਰਮਕ ਗ੍ਰੰਥਾਂ ਵਿਚੋਂ ਚੋਣਵੀਆਂ ਤੁਕਾਂ ਅਤੇ ਧਾਰਮਕ ਵਿਸ਼ਵਾਸਾਂ ਆਦਿ ਦੇ ਚਿਤ੍ਰ (ਫੋਟੋਆਂ) ਬਣਾ ਕੇ ਅਜਿਹੇ ਸਥਾਨਾਂ ਉਪਰ ਸੁਸ਼ੋਭਿਤ ਕੀਤੇ ਜਾਣ ਜਿਥੇ ਉਨ੍ਹਾਂ ਨੂੰ ਵਾਰ ਵਾਰ ਵੇਖਿਆ ਤੇ ਪੜ੍ਹਿਆ ਜਾ ਸਕੇ। ਮੁੜ ਮੁੜ ਉਸ ਨੂੰ ਵੇਖਣ ਨਾਲ ਸੁਭਾਵਕ ਹੀ ਉਸ ਚਿਤ੍ਰ ਦਾ ਭਾਵ ਵੇਖਣ ਵਾਲੇ ਦੇ ਅੰਦਰ ਘਰ ਕਰ ਲਵੇਗਾ।

ਉਕਤ ਮਨੋਵਿਗਿਆਨਕ ਸਚਾਈ ਨੂੰ ਮੁਖ ਰਖਕੇ, ਵੇਲੇ ਦੀਆਂ ਬਾਕੀ ਧਾਰਮਕ ਸੰਸਥਾਵਾਂ ਵਾਂਗ ਹੀ 'ਸੁਸਾਇਟੀ' ਨੇ ਵੀ ਸਿਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ, ਗੁਰਬਾਣੀ ਤੇ ਇਸ ਵਿਚ ਛਿਪੇ ਅਣਮੋਲ ਮੋਤੀਆਂ ਦਾ ਪੰਜਾਬੀ ਪ੍ਰਜਾ ਵਿਚ ਪ੍ਰਚਾਰ ਕਰਨ ਹਿੱਤ ਬੜੇ ਸੁੰਦਰ ਅਤੇ ਮਨਮੋਹਣੇ ਚਿਤ੍ਰ ਪ੍ਰਕਾਸ਼ਿਤ ਕਰਨੇ ਆਰੰਭ ਕੀਤੇ। ਬਾਣੀ ਦੀ ਮਹਿਕ ਖਿੰਡਾਉਂਦੇ ਇਹ ਬਹੁ-ਰੰਗ ਚਿਤ੍ਰ ਮਨਮੁਖਾਂ ਨੂੰ ਧਰਮ ਵੱਲ ਪ੍ਰਲੋਭਿਤ ਕਰਨ ਅਤੇ ਉਨ੍ਹਾਂ ਵਿਚ ਗੁਰਬਾਣੀ ਪ੍ਰਤੀ ਲਗਨ ਪੈਦਾ ਕਰਨ ਵਿਚ ਸਫਲ ਸਿੱਧ ਹੋਏ। ਇਹ ਲੇਖ ਲਿਖਣ ਤੱਕ 'ਸੁਸਾਇਟੀ' ਨੇ ਲਗ ਭਗ ੩੦ ਚਿਤ੍ਰ, ਟ੍ਰੈਕਟਾਂ ਦੇ ਰੂਪ ਵਿਚ ਪ੍ਰਕਾਸ਼ਿਤ ਕੀਤੇ ਹਨ, ਜਿਨ੍ਹਾਂ ਨੇ ਪੰਥ-ਪ੍ਰੇਮੀਆਂ ਦੇ ਘਰਾਂ ਅਤੇ ਗੁਰਧਾਮਾਂ ਦੀਆਂ ਕੰਧਾਂ ਉਤੇ ਪੈਰ ਜਮਾ ਕੇ ਕਈ ਮਨਮਤੀਆਂ ਨੂੰ ਪਰਮਾਰਥ ਤੇ ਧਰਮ ਵੱਲ ਖਿਚਿਆ ਹੈ।

ਇਨ੍ਹਾਂ ਚਿਤ੍ਰਿਆਂ ਦੇ ਮਾਧਿਅਮ ਦੁਆਰਾ ਗੁਰਬਾਣੀ ਤੋਂ ਬਿਨਾ ਸਿੱਖ ਇਤਿਹਾਸ ਨੂੰ ਵੀ ਪ੍ਰਤੀਬਿੰਬਤ ਕੀਤਾ ਜਾਂਦਾ ਸੀ। ਟ੍ਰੈ: ਨੰ. ੩/੧੪, ਗੁਰੂ ਕੁਲ ਦੀਪਕ ਪੱਤਰਕਾ ਵਿਚ ਦਸਾਂ ਗੁਰੂਆਂ ਦਾ ਸੰਖੇਪ ਇਤਿਹਾਸ ਅੰਕਿਤ ਹੈ।

## (ੲ) ਵਧਾਈ ਪੱਤਰ

ਸੁਸਾਇਟੀ ਨੂੰ ਇਸ ਗੱਲ ਦਾ ਮਾਨ ਵੀ ਪ੍ਰਾਪਤ ਹੈ ਕਿ ਉਸ ਨੇ ਸ਼ਾਇਦ ਸਭ ਤੋਂ ਪਹਿਲਾਂ ਪੱਛਮੀ ਪ੍ਰਭਾਵਾਧੀਨ, ਆਪਣੇ ਸਹਾਇਕਾਂ ਅਤੇ ਪੰਥ ਸੇਵਕਾਂ ਨੂੰ ਵਧਾਈ ਪੱਤਰ ਭੇਜਣੇ ਆਰੰਭੇ। ਇਹ ਪੱਤਰ ਗੁਰਪੁਰਬ, ਦੀਵਾਲੀ ਅਤੇ ਹੋਰ ਪ੍ਰਸਿੱਧ ਤਿਉਹਾਰਾਂ ਤੇ ਨਵੇਂ ਸਾਲ ਆਦਿ ਉਤੇ ਭੇਜੇ ਜਾਂਦੇ ਸਨ। 'ਨਿਰਗੁਣਿਆਰਾ' ਦੇ ਹਰ ਟ੍ਰੈਕਟ ਦੀ ਤਰ੍ਹਾਂ ਇਨ੍ਹਾਂ ਵਧਾਈ ਪੱਤਰਾਂ ਦੇ ਉਤੇ ਵੀ ਗੁਰਬਾਣੀ ਦੀ ਕਿਸੇ ਸੁੰਦਰ ਤੁਕ ਦਾ ਤਿਲਕ ਅਵੱਸ਼ ਲੱਗਾ ਹੁੰਦਾ ਹੈ, ਜਿਸ ਕਾਰਣ ਇਸ ਦੇ ਪ੍ਰਾਪਤ ਕਰਤਾ ਦਾ ਸਿਰ ਆਪਣੇ ਆਪ ਹੀ ਸ਼ਰਧਾ ਨਾਲ ਝੁਕ ਜਾਣਾ ਸੰਭਵ ਹੈ। ਇਨ੍ਹਾਂ ਵਧਾਈ ਪੱਤਰਾਂ ਦਾ ਇਕ ਉਦੇਸ਼ ਹੋਰ ਵੀ ਸੀ ਕਿ

ਇਹ ਸਿੱਧ ਕੀਤਾ ਜਾ ਸਕੇ ਕਿ ਸਿਖ ਧਰਮ ਤੇ ਸਭਿਆਚਾਰ ਕਿਸੇ ਵੀ ਪੱਖ ਤੋਂ ਈਸਾਈ ਧਰਮ ਅਤੇ ਸਭਿਆਚਾਰ ਨਾਲੋਂ ਘਟ ਵਿਗਿਆਨਕ ਤੇ ਘੱਟ ਸੁਤੰਤਰ ਤੇ ਘੱਟ ਅਮੀਰ ਨਹੀਂ।

## (ਸ) ਫੋਟੋ

ਸਿਖ ਰਹਿਤ-ਮਰਯਾਦਾ ਅਨੁਸਾਰ ਜੀਵਨ ਵਿਤੀਤ ਕਰਨ ਦੀ ਪ੍ਰੇਰਣਾ ਦੇਣ ਲਈ ਇਹ ਬਹੁਤ ਹੀ ਅਵੱਸ਼ਕ ਅਨੁਭਵ ਕੀਤਾ ਗਿਆ ਕਿ ਕੁਝ ਇਕ ਪ੍ਰਸਿੱਧ ਸਿਖਾਂ ਅਤੇ ਸਿੱਖ-ਸ਼ਹੀਦਾਂ ਦੇ ਅਦੁੱਤੀ, ਉਚੱਤਮ, ਪਵਿੱਤਰ ਅਤੇ ਸ੍ਰੇਸ਼ਠ ਜੀਵਨ ਦਾ ਅਕਸ ਅਧਰਮੀਆਂ ਦੇ ਮਨਾਂ ਉਤੇ ਪਾਇਆ ਜਾਵੇ। ਉਕਤ ਮੰਤਵ-ਪੂਰਤੀ ਲਈ 'ਸੁਸਾਇਟੀ' ਵਲੋਂ ਸਿੱਖ ਇਤਿਹਾਸ ਦੇ ਪ੍ਰਸਿੱਧ ਅਤੇ ਸਿਖ ਰਹਿਤ-ਮਰਯਾਦਾ ਦਾ ਕਟੜਤਾ ਨਾਲ ਅਨੁਸਰਣ ਕਰਨ ਵਾਲੇ, ਧਰਮ ਉਪਰ ਦ੍ਰਿੜ ਅਤੇ ਅਟਲ ਵਿਸ਼ਵਾਸ ਦੇ ਧਾਰਨੀ ਅਤੇ ਧਰਮ ਦੇ ਮੁਕਾਬਲੇ ਤੇ ਸੰਸਾਰਕ ਅਨਿਤ ਪਦਾਰਥਾਂ ਨੂੰ ਤੁੱਛ ਅਤੇ ਨਿਰਾਰਥਕ ਸਮਝਣ ਵਾਲੇ ਆਦਰਸ਼ ਸਿਖ —ਛੋਟੇ ਸਾਹਿਬਜ਼ਾਦੇ, ਬਾਬਾ ਦੀਪ ਸਿੰਘ ਜੀ ਅਤੇ ਸ: ਗੁਰਬਖਸ਼ ਸਿੰਘ ਆਦਿ ਦੇ ਵਿਸ਼ਾਲ ਆਕਾਰ ਦੇ ਫੋਟੋ ਛਾਪ ਕੇ ਟ੍ਰੈਕਟਾਂ ਦੇ ਰੂਪ ਵਿਚ ਸਹਾਇਕਾਂ ਨੂੰ ਭੇਜੇ ਜਾਂਦੇ ਸਨ। ਪਰੰਤੂ ਸਿਖਾਂ ਦੇ ਕਿਸੇ ਖਾਸ ਵਰਗ ਨੇ ਇਸ ਕਰਮ ਦੀ ਵਿਰੋਧਤਾ ਕੀਤੀ ਤੇ ਦਲੀਲ ਵਜੋਂ ਇਹ ਕਿਹਾ ਕਿ ਸਾਡੇ ਧਰਮ ਵਿਚ ਬੁਤ ਪੂਜਾ ਵਿਵਰਜਿਤ ਹੈ। ਇਹੀ ਕਾਰਣ ਹੈ ਕਿ ਉਕਤ ਤਿੰਨਾਂ ਫੋਟੋਆਂ ਤੋਂ ਬਿਨਾ ਹੋਰ ਕੋਈ ਵੀ ਫੋਟੋ ਵਾਲਾ ਟ੍ਰੈਕਟ ਪ੍ਰਕਾਸ਼ਿਤ ਕੀਤਾ ਗਿਆ ਨਹੀਂ ਮਿਲਦਾ।

ਟ੍ਰੈ: ਨੰ: ੧੧ "ਨਿਸ਼ਾਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਰਖਣ ਦੀ" ਇਕ ਨਵਾਂ ਤੇ ਪ੍ਰਸ਼ੰਸਨੀਯ ਕਦਮ ਹੈ। ਆਮ ਘਰਾਂ ਵਿਚ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੰਦੀਆਂ ਅਸ਼ਲੀਲ ਫੋਟੋਆਂ ਜਾਂ ਮੈਲੇ ਕਾਗਜ਼ ਨਿਸ਼ਾਨੀ ਵਜੋਂ ਰਖੇ ਜਾਂਦੇ ਸਨ। ਇਸ ਘਾਟ ਨੂੰ ਪੂਰਾ ਕਰਨ ਲਈ ਉਕਤ ਟ੍ਰੈਕਟ ਛਾਪ ਕੇ ਸਹਾਇਕਾਂ ਨੂੰ ਵੰਡਿਆ ਗਿਆ।

## (ਹ) ਬਾਣੀ ਦੇ ਭਾਵ-ਪ੍ਰਕਾਸ਼ਨੀ ਟੀਕੇ

ਪਤਨਮਈ ਲੀਹਾਂ ਉਤੇ ਅਗਸਰ ਸਿਖੀ ਦੀ ਰਖਿਆ ਅਤੇ ਸਿਖ ਧਰਮ ਦੇ ਵਾਧੇ ਲਈ 'ਸੁਸਾਇਟੀ' ਨੇ ਗੁਟਕਿਆਂ ਅਤੇ ਕਿਤਿਆਂ ਆਦਿ ਦੇ ਮਾਧਿਅਮ ਦੁਆਰਾ ਗੁਰਬਾਣੀ ਦਾ ਪ੍ਰਚਾਰ ਤੇ ਪ੍ਰਸਾਰ ਕਰਨ ਦੇ ਅਤਿਰਿਕਤ ਗੁਰਬਾਣੀ ਦੀ ਆਤਮਾ ਅਰਥਾਤ ਇਸ ਦੇ ਦੀਰਘ, ਵਿਸ਼ਾਲ ਅਤੇ ਅਨੁਪਮ ਅਰਥਾਂ ਨੂੰ ਸਾਧਾਰਣ ਪਾਠਕ ਦੀ ਸਮਝ ਗੋਚਰਾ ਬਣਾਉਣ ਲਈ ਭਿੰਨ ਭਿੰਨ ਪ੍ਰਸਿਧ ਬਾਣੀਆਂ ਦੇ ਭਾਵ ਪ੍ਰਕਾਸ਼ਨੀ ਟੀਕੇ ਟ੍ਰੈਕਟਾਂ ਦੇ ਰੂਪ ਵਿਚ ਪ੍ਰਕਾਸ਼ਿਤ ਕੀਤੇ। ਸਮੇਂ ਅਨੁਸਾਰ ਇਸ ਯਤਨ ਦਾ ਲਾਭ ਬਹੁਪੱਖੀ ਸੀ।

ਬਾਣੀ ਦਾ ਨਿਤਨੇਮ ਜਾਂ ਅਰਥ-ਹੀਣ ਪਾਠ ਕਰਨ ਦੀ ਰੁਚੀ ਮਨੁਖ ਲਈ ਸਾਰਥਕ ਸਿੱਧ ਨਹੀਂ ਹੁੰਦੀ ਅਤੇ ਕਿਉਂਕਿ ਇਸ ਪਾਠ ਦਾ ਪ੍ਰਭਾਵ ਅੰਧ-ਵਿਸ਼ਵਾਸ ਅਧੀਨ ਹੋਣ ਕਰਕੇ ਸਤ੍ਹਈ ਅਤੇ ਅਲਪ-ਕਾਲ-ਸਥਾਈ ਹੁੰਦਾ ਹੈ, ਇਸ ਲਈ ਇਸ ਪ੍ਰਤੀ ਕੱਚੀ ਲਗਨ ਕਦੇ ਵੀ ਟੁੱਟ ਸਕਦੀ ਹੈ। ਇਸ ਮਨੋਵਿਗਿਆਨਿਕ ਸਚਾਈ ਦੀ ਰੌਸ਼ਨੀ ਵਿਚ ਪ੍ਰਗਟ ਹੋਈ ਲੋੜ ਨੂੰ ਮੁੱਖ ਰਖਕੇ ਸੁਸਾਇਟੀ ਨੇ ਨਿਤਨੇਮ ਦੀਆਂ ਬਾਣੀਆ ਤੋਂ

ਬਿਨਾਂ ਵਿਸ਼ੇਸ਼ ਮਹੱਤਤਾ ਦੀਆਂ ਧਾਰਨੀ ਕੁਝ ਹੋਰ ਬਾਣੀਆਂ ਦੇ ਵੀ ਸਰਲ ਅਤੇ ਸਪਸ਼ਟ ਟੀਕੇ ਪ੍ਰਕਾਸ਼ਿਤ ਕਰਕੇ, ਇਹਨਾਂ ਦੇ ਮਾਧਿਅਮ ਦੁਆਰਾ ਗੁਰਬਾਣੀ ਦੀ ਦੈਵੀ ਆਤਮਾ ਪਾਠਕਾਂ ਦੀ ਆਤਮਾ ਨਾਲ ਛੁਹਾ ਕੇ ਉਹਨਾਂ ਨੂੰ ਬਾਣੀ ਪ੍ਰਤੀ ਸਦ-ਸਥਿਰ ਲਗਨ ਅਤੇ ਇਸ ਦੁਆਰਾ ਪ੍ਰਾਪਤ ਹੋਣ ਵਾਲਾ ਸਦੀਵੀ ਆਤਮਿਕ ਆਨੰਦ ਪ੍ਰਦਾਨ ਕੀਤਾ। ਉਂਜ ਤਾਂ ਸੁਸਾਇਟੀ (ਗਿ: ਹਜ਼ਾਰਾ ਸਿੰਘ ਜੀ ਤੇ ਭਾਈ ਵੀਰ ਸਿੰਘ ਜੀ ਆਦਿ) ਦੇ ਇਸ ਪ੍ਰਸ਼ੰਸਾ-ਯੋਗ ਯਤਨ ਤੋਂ ਪਹਿਲਾਂ ਹੀ, ਸੰਪਰਦਾਈ ਅਰਥਾਂ ਅਨੁਸਾਰ, ਕਈ ਟੀਕੇ ਤੇ ਕੋਸ਼ ਲਿਖੇ ਜਾ ਚੁਕੇ ਸਨ (ਭਾ: ਸੰਤੋਖ ਸਿੰਘ ਜੀ ਦਾ 'ਗਰਬ ਗੰਜਨੀ ਟੀਕਾ', ਗਿਆਨੀ ਬਦਨ ਸਿੰਘ ਜੀ ਦਾ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਅਤੇ ਪੰਡਿਤ ਤਾਰਾ ਸਿੰਘ ਨਰੋਤਮ ਦੇ 'ਗਿਰਾਰਥ ਕੋਸ਼' ਅਤੇ ਗੁਰਮਤ ਨਿਰਨੈ ਸਾਗਰ ਆਦਿ ਵਰਣਨ ਯੋਗ ਹਨ)। ਪਰ ਇਹਨਾਂ ਦੀ ਬੋਲੀ ਪੰਜਾਬੀ ਨਾਲੋਂ ਬ੍ਰਜੀ ਵਧੇਰੇ ਹੈ, ਜਿਸ ਉਤੇ ਸੰਸਕ੍ਰਿਤ ਦੇ ਗੂੜ੍ਹ ਸ਼ਬਦਾਂ ਦਾ ਪ੍ਰਭਾਵ ਪ੍ਰਤੱਖ ਹੈ, ਅਤੇ ਇਹਨਾਂ ਦਾ ਆਧਾਰ ਵੇਦਾਂਤੀ ਵਿਚਾਰਧਾਰਾ ਹੈ। ਬੋਲੀ ਦੇ ਗੂੜ੍ਹ ਅਤੇ ਬੋਝਲ ਹੋਣ ਦੇ ਕਾਰਣ ਸਾਧਾਰਣ ਪਾਠਕ ਇਹਨਾਂ ਨੂੰ ਸਮਝਣ ਤੋਂ ਅਸਮਰੱਥ ਹੈ। ਇਸ ਘਾਟ ਨੂੰ ਅਨੁਭਵ ਕਰਦੇ ਹੋਏ ਸੁਸਾਇਟੀ ਨੇ ਸਾਧਾਰਣ ਪਾਠਕ ਦੇ ਬੌਧਿਕ ਪੱਧਰ ਨੂੰ ਮੁਖ ਰਖਕੇ ਸਪਸ਼ਟ, ਸਰਲ, ਅਲੰਕਾਰ-ਰਹਿਤ ਅਤੇ ਆਧੁਨਿਕ ਵਿਸ਼ੇਲਾਤਮਕ ਵਾਰਤਕ ਵਿਚ ਬਾਣੀ ਦੀ ਵਿਆਖਿਆ ਕੀਤੀ ਹੈ, ਤਾਂ ਜੋ ਆਮ ਪਾਠਕ ਵੀ ਲਾਭ ਉਠਾ ਸਕੇ। ਬੋਲੀ ਤੋਂ ਬਿਨਾਂ, ਇਨ੍ਹਾਂ ਟੀਕਿਆਂ ਦਾ ਰੂਪ ਨਵੀਨ, ਸਹੀ ਅਤੇ ਵਿਗਿਆਨਕ ਹੈ।

ਇਨ੍ਹਾਂ ਯਤਨਾਂ ਵਿਚੋਂ ਸਭ ਤੋਂ ਅਧਿਕ ਪ੍ਰਸ਼ੰਸਾ-ਯੋਗ ਸ੍ਰੀ ਗੁਰੂ ਗ੍ਰੰਥ ਕੋਸ਼ ਹੈ, ਜਿਸ ਦੀ ਵਿਚਲੀ ਵਿਸਤਾਰ-ਮਈ ਅਰਥ-ਵਿਆਖਿਆ ਬੜੀ ਹੀ ਸੁੰਦਰ, ਸਰਲ ਅਤੇ ਆਦਰਨੀਯ ਹੈ। ਇਹ ਕੋਸ਼ ਪੂਰਣ ਭਾਂਤ ਪੱਤ੍ਰਮੀ ਲੀਹਾਂ ਉਤੇ ਲਿਖਿਆ ਗਿਆ ਹੈ। ਪਹਿਲਾਂ ਸ਼ਬਦ ਨੂੰ ਮੋਟੇ ਅਖਰਾਂ ਵਿਚ ਲਿਖ ਕੇ ਉਸ ਦੀ ਵਿਉਤਪਤੀ ਦਰਸਾਈ ਹੈ, ਵਿਆਕਰਣ ਰੂਪ ਦਸਕੇ ਉਸ ਦੇ ਭਿੰਨ ਭਿੰਨ ਅਰਥ ਦਿਤੇ ਹਨ, ਹਰ ਅਰਥ ਦੀ ਪੁਸ਼ਟੀ ਤੇ ਸਿੱਧੀ ਲਈ ਗੁਰੂ ਗ੍ਰੰਥ ਸਾਹਿਬ ਵਿਚੋਂ ਬਾਣੀ ਦੀਆਂ ਤੁਕਾਂ ਦਿੱਤੀਆਂ ਹਨ। ਵਿਸ਼ਰਾਮ ਚਿੰਨ੍ਹਾਂ ਦਾ ਵੀ ਪੂਰਾ ਖ਼ਿਆਲ ਰੱਖਿਆ ਗਿਆ ਹੈ।

ਸੁਸਾਇਟੀ ਨੇ ਬਾਣੀ ਦੇ ਇਨਾਂ ਟੀਕਿਆਂ ਨੂੰ ਕਿਸੇ ਇਕੋ ਇਕੋ ਵਿਅਕਤੀ ਦੀ ਪ੍ਰਤਿਭਾ, ਬੁਧੀ ਤੇ ਗੁਰ-ਸਾਹਿਤ-ਚੇਤੰਨਤਾ, ਅਤੇ ਪੂਰਵ ਲਿਖਤ ਟੀਕਿਆਂ ਤਕ ਹੀ ਸੀਮਤ ਰੱਖਣ ਦਾ ਯਤਨ ਨਹੀਂ ਕੀਤਾ ਸਗੋਂ ਇਸ ਕਰਮ ਲਈ ਹਰ ਇਕ ਵਿਅਕਤੀ ਨੂੰ, ਇਸ ਸੰਬੰਧ ਵਿਚ ਆਪਣੀ ਅਨੁਮਤੀ ਦੇਣ ਦੀ ਪੂਰੀ ਖੁਲ੍ਹ ਦਿਤੀ। ਪਰੰਤੂ, ਅਫ਼ਸੋਸ ਹੈ ਕਿ 'ਹਰ ਵਿਅਕਤੀ' ਨੇ ਸੁਸਾਇਟੀ ਦੇ ਟੀਕਾਕਾਰਾਂ ਨੂੰ ਸਹਿਯੋਗ ਨਹੀਂ ਦਿਤਾ। ਭਾ: ਵੀਰ ਸਿੰਘ ਜੀ ਨੇ ਜਪੁਜੀ ਦੀਆਂ ਪਹਿਲੀਆਂ ਪੰਜ ਪਉੜੀਆਂ ਦਾ ਟੀਕਾ (ਟ੍ਰੈ: ਨੰ: ੧੫੮ ਦੇ ਰੂਪ ਵਿਚ) ਕਰਕੇ ਪਾਠਕਾਂ ਨੂੰ ਆਪਣੀ ੨ ਰਾਇ ਲਿਖਣ ਲਈ ਭੇਜਿਆ। ਇਹ ਰਜਿਸਟਰ ਸਾਈਜ਼ ਦਾ ਟ੍ਰੈਕਟ ਸੀ ਜਿਸ ਦੇ ਇਕ ਪੰਨੇ ਉਤੇ ਅਰਥ ਸਨ ਤੇ ਦੂਜਾ ਪੰਨਾ ਪਾਠਕਾਂ ਦੀ ਰਾਇ ਵਾਸਤੇ ਸੀ। ਪਰ ਵਿਦਵਾਨ ਸੁਹਿਰਦ ਪਾਠਕਾਂ ਦੀ ਅਣਗਹਿਲੀ ਕਾਰਣ ਇਹ ਵਿਉਂਤ ਸਫਲ ਨਾ ਹੋਈ।

ਇਸ ਭਾਵ -ਪ੍ਰਕਾਸ਼ਨੀ ਟੀਕੇ ਵਿਚ ਪਹਿਲਾਂ ਸ਼ਬਦ ਦਿਤਾ ਹੈ, ਉਸ ਦਾ ਮੂਲ ਧਾਤੂ ਤੇ ਫੇਰ ਭਿੰਨ

ਭਿੰਨ ਅਰਥ ਦੇ ਸਮੁਚੇ ਵਾਕ ਦਾ ਅਰਥ ਤੇ ਫਿਰ ਵਿਸਤ੍ਰਿਤ ਵਿਆਖਿਆ ਹੈ। ਕੁਝ ਇਕ ਅੰਸ਼ ਪ੍ਰਮਾਣ ਵਜੋਂ ਹੇਠਾਂ ਅੰਕਿਤ ਹਨ :—

**ਪਦਾਰਥ :—**

੧.—ਇਕ, ਜਿਸ ਦਾ ਦੂਸਰਾ ਨਾਂ ਹੋਵੇ, ਅਦ੍ਵੈਤੀ। ਇਹ ਅੰਗ ਪਰਮੇਸ਼ਰ ਦੇ ਸਰੂਪ ਦਾ ਵਾਚਕ ਹੈ, ਕਿਉਂਕਿ ਇਹ ਸਰਬ ਕਾਲ, ਸਰਬ ਠੌਰ, ਕਾਲ ਰਹਿਤ, ਠੌਰ ਰਹਿਤ, ਕਦੀ, ਕਿਤੇ, ਹਰ ਹਾਲ ਇਕ ਹੈ, ਹੋਰ ਕੋਈ ਚੀਜ਼ ਐਸੀ ਨਹੀਂ ਜੋ ਇਸ ਪ੍ਰਕਾਰ 'ਇਕ' ਹੋਵੇ ਤੇ ਜੋ ਦੂਤੀ ਨਾ ਹੋਵੇ। 'ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ'। ਸੋ ਹੈ ਪਾਰਬ੍ਰਹਮ ਪਰਮੇਸ਼ਰ। ਇਹ ਅੰਕ ਨਿਰਗੁਣ 'ਨਿਰੰਕਾਰ' ਦਾ ਲਖਾਯਕ ਹੈ ਜੋ ਅਦ੍ਵੈਤੀ ਹੈ।

ਓ—ਵਯਾਕਰਣ ਵਿਚ ਓਂ 'ਅਵੁ' ਧਾਤੂ ਤੋਂ ਬਣਿਆ ਦਸ ਕੇ 'ਰਖਯਾ ਕਰਨੇ ਵਾਲਾ' ਅਰਥ ਕੀਤਾ ਹੈ ਤੇ ਇਸ ਦਾ ਰੂਪ ਉਥੇ ॐ ਹੈ। ਯੋਗ ਦਰਸ਼ਨ ਵਿਚ 'ਓਂ' ਦਾ ਨਾਮ ਪ੍ਰਣਵ ਦਿਤਾ ਹੈ ਤੇ ਇਸ ਨੂੰ ਈਸ਼੍ਵਰ ਦਾ ਵਾਚਕ ਦਸਿਆ ਹੈ। ਗੁਰੂ ਜੀ ਨੇ 'ਓਂ' ਨੂੰ ਤਿੰਨਾਂ ਭਾਵਨਾ ਵਿਚ ਸਾਰ ਰੂਪ ਪਰਮਾਤਮਾ ਦਾ ਲਖਾਯਕ ਤੇ ਬ੍ਰਮਾ ਆਦਿ ਦਾ ਕਰਤਾ ਦਸਿਆ ਹੈ। ਇਹ ਅਖਰ 'ਓ' ਅਨੇਕਤਾਈ ਵਿਚ ਪਰੀਪੂਰਣ ਹੋ ਕੇ ਫਿਰ ਏਕਤਾ ਵਿਚ ਕਾਯਮ ਵਜੂਦ ਦਾ ਲਖਾਯਕ ਹੈ।........'

**ਸੈਭੰ**—(ਸ+ਭਾ=ਸਯੰ+ਭਾ। ਸ=ਆਪਣੇ ਆਪ ਭਾ=ਪ੍ਰਕਾਸ਼ ਸਰੂਪ) ਜੋ ਆਪਣੇ ਆਪ ਪ੍ਰਕਾਸ਼ ਸਰੂਪ ਹੈ। ਜਯੋਤੀ ਸਰੂਪ। ਜਿਸ ਦੀ ਚੇਤਨਾ ਸੁਤੇ ਹੀ ਹੈ, ਕਿਸੇ ਹੋਰ ਚੇਤਨਤਾ ਤੋਂ ਨਹੀਂ ਬਣੀ।

**ਗੁਰ**—(ਧਾਤੂ—ਗ੍ਰੀ। (ਗ੍ਰਿਣਾਤੀ) ਸ਼ਬਦ ਕਰਨਾ। ਜੋ ਮ੍ਰਯਾਦਾ ਦੀ ਜਾਚ ਦੱਸੇ, ਗ੍ਰੀਰਯਤੰ=ਜਣਾਉਣਾ, ਸਿਖਾਉਣਾ।)

੧. ਸ਼ਬਦ ਦਾ ਦਾਤਾ, ਸਿਖਯਾ ਦੇਣ ਵਾਲਾ, ਗੁਰੂ, ਵਾਹਿਗੁਰੂ ਦਾ ਘੱਲਿਆ ਜਗਤ ਨਿਸਤਾਰਕ ਨਾਮੁ ਤੇ ਗਯਾਨ ਦਾ ਦਾਤਾ।

੨. ਗੁ=ਹਨੇਰਾ+ਰੁ=ਪ੍ਰਕਾਸ਼) ਜੋ ਹਨੇਰਾ (ਅਗਯਾਨ) ਦੂਰ ਕਰਕੇ (ਗਯਾਨ ਦਾ) ਪ੍ਰਕਾਸ਼ ਕਰ ਦੇਵੇ।

ਮੂਲ-ਮੰਤਰ ਦੇ ਅਧਿਆਤਮਕ ਸਿਧਾਂਤ ਨੂੰ ਚਿਤ੍ਰ ਬਣਾ ਕੇ ਬੜੇ ਸੁੰਦਰ ਸਰਲ ਤੇ ਸਪਸ਼ਟ ਢੰਗ ਨਾਲ ਵਿਆਖਿਆਇਆ ਹੈ। ਚਿਤ੍ਰ ਸਾਮਣੇ ਪੰਨੇ ਉਤੇ ਦਿਤਾ ਗਿਆ ਹੈ।

'ਸੋਦਰ' ਦੇ ਅੰਤੀਵਾਰਥ ਖੋਲ ਕੇ ਸਮਝਾਉਣ ਲਈ ਨਿਮਨ ਲਿਖਿਤ ਸਾਹਿਤ ਚਿਤ੍ਰ ਦੁਆਰਾ ਵਿਆਖਿਆਇਆ ਹੈ :—

੧. **ਨਾਦ**: ਰਾਗ—ਨਾਮ ਦਾ ਬੈਖਰੀ ਤੋ ਅਜਪਾ-ਧੁਨੀ ਤੋਂ ਵਰਨਿਤ੍ਰਣ ਪਰਬਤ ਹੈ ਪਾਰਬ੍ਰਹਮ ਤਕ।

ਪਰੀਆਂ ਰਾਗਣੀਆਂ—ਸਤ, ਸੰਤੋਖ, ਵਿਚਾਰ ਆਦਿ ਧਾਰਨਾ।

ਪੌਣ—ਸੰਸਾਰ ਵਿਚ ਰਹਿੰਦੇ ਹੋਏ ਅਸੰਗਤਾ।

ਪਾਣੀ—ਸਹਨ ਸੀਲਤਾ, ਸ਼ਾਂਤ, ਖਿਮਾਂ, ਢਲ ਜਾਣਾ, ਹਰੇਕ ਦੀ ਮੈਲ ਹਰਨੀ।

ਬੈਸੰਤ੍ਰ—ਪਵਿਤ੍ਰਤਾ।

ਤੀਰਥ—ਗੁਰਮੁਖਾਂ ਦੇ ਜੀਵਨ ਦਾ ਵਿਚਾਰ ਉਨ੍ਹਾਂ ਦੀ ਕਥਾ ਪ੍ਰਸੰਗ ਸੁਣਨੇ ਜਾਂ ਕਰਨੇ

੨. **ਵਾਜੇ**: ਵੇਦ—ਧਰਮ ਪੁਸਤਕ ਜੋ ਪਰਮੇਸ਼ਰ ਦਾ ਗਯਾਨ ਦਸਣ।

ਰਤਨ—ਵਿਵੇਕ।

ਚਾਰਖਾਣੀ—ਧਰਮ, ਅਰਥ, ਕਾਮ ਤੇ ਮੋਖ।

ਮੋਹਣੀਆਂ—ਮਾਯਾ ਜਿਸਨੂੰ ਸਤਸੰਗੀ ਵਸ ਕਰਕੇ ਭਲੇ ਅਰਥ ਲਾਉਂਦੇ ਹਨ।

੩. **ਗਾਵਨ ਹਾਰੇ**: ਧਰਮ ਰਾਜ—ਵਿਵੇਕੀ।

ਚਿਤ੍ਰ ਗੁਪਤ—ਆਪਾ ਖੋਜੀ ਗੁਰਮੁਖ।

ਈਸ਼ਰ—ਦੁਸ਼ ਦਮਨ।

ਵਿਸਨੂੰ—ਉਪਕਾਰੀ।

ਬ੍ਰਹਮਾ—ਦੈਵੀ ਸੰਪਦਾ ਦਾ ਜਨਕ ਬਣਨਾ।

੪. **ਵਜਾਵਣ ਹਾਰੇ**: ਦੇਵੀ ਦੇਵ—ਦੈਵੀ ਸੰਪਦਾ ਦੇ ਮਾਲਿਕ।

ਇੰਦ੍ਰ ਇੰਦ੍ਰਾਣੀ—ਸਤੋਗੁਣ ਵਿਚ ਨਿਧਜਸਨੀ।

ਸਿਧ—ਸਿਧ ਅਵਸਥਾ।

ਸਾਧੂ—ਸਾਧਨਾ ਕਰਨ ਵਾਲੇ।

ਜਤੀ—ਇੰਦ੍ਰਜਿਤ।

ਸਤੀ—ਸਤਵਾਦੀ।

ਸੰਤੋਖੀ—ਸੰਤੋਖ ਵਾਲੇ।

ਪੰਡਤ—ਵਿਦਵਾਨ, ਗੁਰਮੁਖ।

ਰਿਖੀ—ਕਰਨੀ ਕਹਨੀ ਦੇ ਸੂਰਮੇ।

ਵੀਰ ਕਰਾਰੇ—ਗੁਰਮੁਖ ਚੌਥੀ ਭੂਮਕਾ ਦੇ।

ਜੋਧ—ਗੁਰਮੁਖ ਪੰਜਵੀਂ ਭੂਮਕਾ ਦੇ।

ਸੂਰੇ—ਛੇਵੀਂ ਭੂਮਕਾ ਦੇ।

ਮਹਾ ਬਲੀ—ਸੱਤਵੀਂ ਭੂਮਕਾ ਦੇ।

ਅਨਾਹਤ ਨਾਦ' ਦੇ ਅਧਿਆਤਮਕ ਸਿਧਾਂਤ ਦਾ ਗੁਰਬਾਣੀ ਦੇ ਦ੍ਰਿਸ਼ਟੀ ਕੋਣ ਤੋਂ ਸਪਸ਼ਟੀਕਰਣ ਤੇ ਵਿਆਖਿਆ ਕਰਨ ਲਈ ਸਾਮ੍ਹਣੇ ਦਿੱਤਾ ਚਿੱਤਰ ਟ੍ਰੈ: ਨੰ: ੩੯੧ ਵਿਚ ਅੰਕਿਤ ਹੈ। ੧ਓ ਦੀ ਵਿਆਖਿਆ ਹੈ।

ਉਪਰੋਕਤ ਦਿੱਤੇ ਪ੍ਰਮਾਣ ਇਸ ਗੱਲ ਦੇ ਲਖਾਇਕ ਹਨ ਕਿ ਸੁਸਾਇਟੀ ਦੁਆਰਾ ਪ੍ਰਕਾਸ਼ਿਤ ਬਾਣੀ ਦੇ ਟੀਕੇ ਵਿਲੱਖਣ ਗੁਣਾਂ ਦੇ ਧਾਰਨੀ ਹਨ, ਜਿਨ੍ਹਾਂ ਦੁਆਰਾ ਨਾ ਕੇਵਲ ਬਾਣੀ ਦੀ ਹੀ ਸਪਸ਼ਟਤਾ ਪੂਰਵਕ ਵਿਆਖਿਆ ਹੋਈ ਹੈ ਸਗੋਂ ਇਹਨਾਂ ਦੁਆਰਾ ਪੰਜਾਬੀ ਬੋਲੀ ਤੇ ਵਾਰਤਕ ਵਿਚ ਵੀ ਨਵੀਂ ਚਮਕ ਤੇ ਸ਼ਕਤੀ ਆ ਗਈ ਹੈ।

## (ਕ) ਧਾਰਮਕ ਜੀਵਨੀਆਂ

ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ 'ਸੁਸਾਇਟੀ ਨੇ ਜੋ ਜੋ ਸਾਧਨ ਵਰਤੇ, ਉਨ੍ਹਾਂ ਵਿਚੋਂ ਪਰਮੁਖ, ਗੁਰੂਆਂ, ਗੁਰੂ ਘਰ ਨਾਲ ਸੰਬੰਧਿਤ ਵਿਅਕਤੀਆ ਅਤੇ ਗੁਰ-ਸਿਖਾਂ ਆਦਿ ਦੀਆਂ ਜੀਵਨੀਆਂ ਨੂੰ ਨਵੀਨ ਅਤੇ ਵਿਗਿਆਨਕ ਢੰਗ ਨਾਲ ਨਿਰੂਪਣ ਕਰਨਾ ਹੈ। 'ਸੁਸਾਇਟੀ' (ਭਾ: ਵੀਰ ਸਿੰਘ ਜੀ) ਦਾ ਇਹ ਜੀਵਨੀਆਂ ਰਚਨ ਦਾ ਮੰਤਵ ਸਾਹਿਤਕ ਵਿਖਾਵਾ ਕਰਨ ਜਾਂ ਇਤਿਹਾਸਕ ਵਾਕਫੀਅਤ ਦੇਣ ਤਕ ਹੀ ਸੀਮਤ ਨਹੀਂ ਸੀ, ਸਗੋਂ ਪਾਠਕਾਂ ਅੰਦਰ ਸਿਖ ਸਿਧਾਂਤ ਦ੍ਰਿੜਾਉਣਾ ਅਤੇ ਇਨ੍ਹਾਂ ਦਾ ਉਨ੍ਹਾਂ ਉਤੇ ਪ੍ਰਚੰਡ ਪ੍ਰਭਾਵ ਪਾਉਣਾ ਸੀ, ਤਾਂ ਜੋ ਭਾਰਤ ਦੀ ਧਰਤੀ ਉਤੇ ਧਰਮ ਰੂਪੀ ਬੋਹੜਾਂ ਦੀ ਮਾਰੂ ਛਾਂ ਹੇਠ ਸਿਖੀ ਦਾ, ਉਮਰ ਵਿਚ ਸਭ ਤੋਂ ਛੁਟੇਰਾ ਪਰ ਹੋਣਹਾਰ ਹੁੰਦੜਹੇਲ ਅਤੇ ਉਚੇਰੇ ਆਤਮੀਯ ਗੁਣਾਂ ਦਾ ਧਾਰਨੀ ਬੂਟਾ ਮੁਰਝਾ ਨਾ ਜਾਵੇ, ਸਗੋਂ ਇਸ ਦੀਆਂ ਜੜ੍ਹਾਂ ਹੋਰ ਵੀ ਡੂੰਘੀਆਂ ਤੇ ਪਕੇਰੀਆਂ ਹੋ ਜਾਣ। ਇਸ ਮੰਤਵ ਅਤੇ ਆਦਰਸ਼ ਨੂੰ ਮੁਖ ਰਖ ਕੇ ਰਚੀਆਂ ਗਈਆਂ ਇਹ ਰਚਨਾਵਾਂ ਸਿਖ ਧਰਮ ਦੇ ਸੰਸਥਾਪਕਾਂ ਤੇ ਪਰਵਰਦਗਾਰਾਂ ਦੇ ਉੱਦਾਤ, ਗੌਰਵਮਈ, ਅਲੌਕਿਕ ਤੇ ਦੈਵੀ ਵਿਅਕਤਿਤ੍ਵ ਦੇ ਸਾਖਸ਼ਾਤ ਦਰਸ਼ਨ ਕਰਾਉਣ ਦੇ ਨਾਲ ਨਾਲ ਉਨ੍ਹਾਂ ਦੇ ਉਤਮ, ਪਵਿਤ੍ਰ ਤੇ ਆਦਰਸ਼ ਜੀਵਨ ਅਤੇ ਜੀਵਨ ਆਦਰਸ਼ਾਂ ਤੋਂ ਵੀ ਗਿਆਤ ਕਰਾਉਂਦੀਆਂ ਹਨ। ਇਨ੍ਹਾਂ ਜੀਵਨੀਆਂ ਦੁਆਰਾ ਗੁਰਮਤ ਤੇ ਗੁਰਬਾਣੀ ਦੇ ਗੂੜ੍ਹੇ ਤਤ੍ਵਾਂ ਤੇ ਸਿਧਾਂਤਾਂ ਦਾ ਵੀ ਬੋਧ ਹੁੰਦਾ ਹੈ।

ਭਾਈ ਵੀਰ ਸਿੰਘ ਜੀ ਦਾ ਗੁਰਜੀਵਨ ਚਿਤ੍ਰਣ ਦਾ ਸਿਧਾਂਤ, ਮੰਤਵ ਅਤੇ ਆਦਰਸ਼ ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ :—

> "... ... ... ਹਾਂ, ਉਚੇ ਜੀਵਨ ਲਈ ਉਚੇ ਜੀਵਨ ਹੀ ਅੱਖਾਂ ਅਗੇ ਆਉਣ ਤਾਂ ਲਾਭ ਹੁੰਦਾ ਹੈ, ... ... ਹਾਂ, 'ਜੀਵਨ ਲਹਿਰਾਂ' ਤਾ ਵਲਵਲੇ ਵਿਚ ਆਉਂਦਾ ਹੈ ਜੋ ਜ਼ਿੰਦਗੀਆਂ ਜੀ ਨੂੰ ਬਸਰ ਹੋਈਆਂ ਡਿਠੇ ਰੂ-ਬ-ਰੂ ਹਿਲਦੀਆਂ, ਜੁਲਦੀਆਂ ਕੰਮ ਕਰਦੀਆਂ, ਸੁਖੀ ਦੁਖੀ ਹੁੰਦੀਆਂ, ਚੜ੍ਹਦੀਆਂ, ਤਿਲਕਦੀਆਂ, ਉਠਦੀਆਂ, ਹੰਭਲੇ ਮਾਰਦੀਆਂ, ਕਾਮਯਾਬ ਹੁੰਦੀਆਂ, ਉਚੇ ਭਾਵਾਂ ਨਾਲ ਕੰਬਦੀਆਂ ਥੱਰਾਉਂਦੀਆਂ ਤਨਲੀਨ ਹੁੰਦੀਆਂ ਅੱਖਾਂ

ਅਗੇ ਆਉਣ, ਉਨ੍ਹਾਂ ਉਤੇ ਵਸਦੇ ਮਿਹਰ ਦੇ ਚੋਜ ਨੈਣਾਂ ਦੇ ਸਾਹਮਣੇ ਫਿਰ ਜਾਣ, ਜਿਨ੍ਹਾਂ ਤੋਂ ਆਦਮੀ ਮੁਅੱਸਰ ਹੋਵੇ .. ... ..., ਤੇ ਆਪੇ ਵਿਚ ਉਚੇ ਹੋਣ ਦਾ ਪ੍ਰੇਮ ਜਾਗ ਉਠੇ। ... ... ... ਇਸ ਤਰ੍ਹਾਂ ਇਹ ਪੁਸਤਕ ਨਿਰਾ ਇਤਿਹਾਸ ਨਹੀਂ ਪਰ ਇਤਿਹਾਸ ਦੀ ਬੋਲੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਹੈ, ਜੋ ਭਾਵ, ਉਪਦੇਸ਼ ਓਹ ਜੀਵਨ ਦੇ ਆਦਰਸ਼ ਉਸ ਇਲਾਹੀ ਇਲਹਾਮ (ਪੋਥੀ ਪਰਮੇਸਰ ਕਾ ਥਾਨ) ਵਿਚ ਹੈਨ, ਉਹ ਇਸ ਪੁਸਤਕ ਵਿਚ ਐਉਂ ਆਏ ਹਨ ਕਿ ਉਹਨਾ ਤੇ ਅਮਲ ਕਰਨ ਦੀਆਂ ਮਾਨੋਂ ਤਸਵੀਰਾਂ ਹਨ, ਅਸਲੀ ਜੀਵਨ ਬਸਰ ਕਰਨ ਲਈ ਪੂਰਨੇ ਹਨ, ਜਿਸ ਤੋਂ ਸਮਝ ਪੈਣ ਵਿਚ ਹੋਰ ਸਖੈਣਤਾ ਹੋ ਗਈ ਹੈ।

"... ... .. ਫਿਰ ਇਹ ਗੁਰਬਾਣੀ ਦਾ ਟੀਕਾ ਹੈ, ਪਰ ਅਰਥ ਤੇ ਪਦ ਪਦਾਰਥਾਂ ਦੇ ਪ੍ਰਕਾਰ ਮਾਤ੍ਰ ਦੇ ਸੋਧਾਂ ਦਾ ਗ੍ਰੰਥ ਨਹੀਂ। ਇਹ ਗੁਰਬਾਣੀ ਦੇ ਭਾਵਾਂ ਦੀ ਚਿਤ੍ਰ ਸਾਲਾ ਹੈ। ਸੋ ਇਤਿਹਾਸ ਤੇ ਗੁਰਬਾਣੀ ਦੁਇ ਮਿਲ ਕੇ ਇਹ ਇਤਿਹਾਸ ਦੇ ਸ਼ੀਸ਼ੇ ਵਿਚ ਗੁਰਬਾਣੀ ਦੀ ਜੜੀ ਹੋਈ ਮੂਰਤੀ ਮੂਰਤੀ ਮਾਨ ਹੋ ਦਿਸਦੀ ਹੈ। ... ... ਇਹ ਬੀ ਪ੍ਰਯਤਨ ਕਿਹਾ ਹੈ ਕਿ ਗੁਰਬਾਣੀ ਦੇ ਨਿਰੋਲ ਆਸ਼ਯ ਜੋ ਹੁੰਦੇ ਹਨ, ਗੁਰਬਾਣੀ ਦੇ ਉਹ ਆਪਣੇ ਆਸ਼ੇ, ਬਾਹਰਲੀ ਮਿਲਾਵਟ ਮਿਲਾਏ ਬਿਨਾਂ, ਜਿਵੇਂ ਦੇ ਪ੍ਰਦੀਪਤ ਹੁੰਦੇ ਹਨ, ਉਹ ਠੀਕ ਆਪਣੀ ਨਿਰੋਲਤਾ ਵਿਚ ਨਿਰੂਪਣ ਹੋਣ। .. .. .. ...ਆਦਿ।

('ਚਮਤਕਾਰਾਂ' ਦੀ ਭੂਮਿਕਾ 'ਚੋਂ')

ਉਕਤ ਅੰਕਿਤ ਸ਼ਬਦਾਂ ਤੋਂ ਸਪਸ਼ਟ ਹੈ ਕਿ ਸੁਸਾਇਟੀ ਨੇ ਜਿਹੇ ਵੀ ਜੀਵਨੀ-ਨੁਮਾ ਜਾਂ ਧਾਰਮਕ ਸੁਭਾ ਦੇ ਟ੍ਰੈਕਟ ਪ੍ਰਕਾਸ਼ਿਤ ਕੀਤੇ ਹਨ, ਉਨ੍ਹਾਂ ਦਾ ਉਦੇਸ਼ ਜਨਤਾ ਨੂੰ ਪਰਮਾਰਥ ਵਲ ਪ੍ਰੇਰਨਾ ਹੀ ਸੀ। ਇਸ ਭਾਂਤ ਦੀਆ ਰਚਨਾਵਾ ਵਿਚੋਂ 'ਚਮਤਕਾਰ' ਖ਼ਾਸ ਵਰਨਣ ਯੋਗ ਹਨ। ਗੁਰੂਆਂ ਦੇ ਅਦੁਤੀ ਵਿਅਕਤਿਤ੍ਵ ਉਘਾੜਣ ਲਈ ਤੇ ਜਨਤਾ ਦੇ ਮਨ ਅੰਦਰ ਉਨ੍ਹਾਂ ਪ੍ਰਤੀ ਸ਼ਰਧਾ ਦ੍ਰਿੜਾਉਣ ਲਈ ਸਮੇਂ ਸਮੇਂ ਉਪਰ ਜੋ ਟ੍ਰੈਕਟ ਪ੍ਰਚਾਰੇ ਜਾਂਦੇ ਸਨ, ਉਨ੍ਹਾਂ ਨੂੰ ਇਨ੍ਹਾਂ ਗ੍ਰੰਥਾਂ ਵਿਚ ਸੰਕਲਿਤ ਕੀਤਾ ਗਿਆ ਹੈ। 'ਸ੍ਰੀ ਗੁਰੂ ਨਾਨਕ ਚਮਤਕਾਰ' ਦੇ ੬੫ ਕਾਂਡਾਂ ਵਿਚੋਂ ਲਗ ਪਗ ੪੨ ਕਾਂਡ, ਅਤੇ 'ਸ੍ਰੀ ਕਲਗੀਧਰ ਚਮਤਕਾਰ' ਦੇ ੧੦੫ ਕਾਂਡਾਂ ਵਿਚੋਂ ੬੫ ਕਾਂਡ ਲਗ ਪਗ ਪਹਿਲਾਂ ਟ੍ਰੈਕਟਾਂ ਦਾ ਰੂਪ ਧਾਰ ਚੁਕੇ ਸਨ। ਇਨ੍ਹਾਂ ਟ੍ਰੈਕਟਾਂ ਨੂੰ 'ਖਾਲਸਾ ਚਮਤਕਾਰ' ਵਿਚ ਛੱਪ ਚੁਕੇ ਕੁਝ ਲੇਖਾਂ ਨੂੰ ਤੇ ਕੁਝ ਹੋਰ ਲੇਖ ਲਿਖ ਕੇ, ਗੁਰੂਆਂ ਦੇ ਜੀਵਨ ਦੇ ਘਟਨਾ-ਕ੍ਰਮ ਵਿਚ ਸੰਕਲਿਤ ਕਰਕੇ ਜੀਵਨੀ ਦਾ ਰੂਪ ਦੇਣ ਦਾ ਯਤਨ ਕੀਤਾ ਹੈ। ਇਨ੍ਹਾਂ ਰਚਨਾਵਾਂ ਵਿਚ ਸ਼ਾਮਿਲ ਕਰਨ ਸਮੇਂ ਕਈ ਟ੍ਰੈਕਟਾਂ ਦਾ ਸਿਰਲੇਖ ਬਦਲ ਦਿਤਾ ਗਿਆ ਹੈ। ਜਿਵੇਂ: 'ਸ੍ਰੀ ਗੁਰੂ ਨਾਨਕ ਚਮਤਕਾਰ' ਦਾ ਪਹਿਲਾ ਕਾਂਡ—'ਉਚੇ ਮੰਡਾਂ ਦੇ ਕੌਤਕ' ਪਹਿਲਾਂ ਸੱਚਖੰਡ ਯਾਤ੍ਰਾ ਦੇ ਨਾਂ ਹੇਠ ਟ੍ਰੈ: ਨੰ: ੯੨ ਤੇ ੧੧੧, ਦੇ ਭਾਗਾਂ ਵਿਚ ਪ੍ਰਕਾਸ਼ਿਤ ਕੀਤਾ ਗਿਆ ਸੀ। ਇਸੇ ਤਰ੍ਹਾਂ ਕਾਂਡ ੪੧, 'ਦੇਸ਼ ਅਗੰਮ' ਪਹਿਲਾਂ 'ਪ੍ਰੇਮ ਪੁੰਜ' ਦੇ ਸਿਰਲੇਖ ਹੇਠ ਟ੍ਰੈ: ਨੰ: ੪੨੯ ਵਿਚ ਪ੍ਰਕਾਸ਼ਿਤ ਕੀਤਾ ਗਿਆ ਸੀ। ਇਹ ਸਿਰਲੇਖ-ਪਰਿਵਰਤਨ ਕਲਗੀਧਰ ਚਮਤਕਾਰ ਵਿਚ ਵੀ ਕੀਤੇ ਗਏ ਹਨ।

ਇਨ੍ਹਾਂ ਰਚਨਾਵਾਂ ਵਿਚ ਸਿਖ-ਧਰਮ-ਦਰਸ਼ਨ ਦੀ ਸੁਵਿਸਤਾਰ ਵਿਆਖਿਆ ਹੈ। ਗੁਰਬਾਣੀ ਵਿਚ ਅੰਕਿਤ ਹਰ ਵਿਚਾਰ ਦਾ, ਗੁਰਮੱਤ ਦੇ ਹਰ ਸਿਧਾਂਤ ਦਾ ਬੜੇ ਤਰਕਸ਼ੀਲ ਢੰਗ ਨਾਲ ਵਿਸ਼ਲੇਸ਼ਨ ਕੀਤਾ ਹੈ। ਇਹਨਾਂ ਰਚਨਾਵਾਂ ਨੂੰ ਗੁਰਬਾਣੀ ਤੇ ਗੁਰਮਤ ਦੀਆਂ 'ਕੁੰਜੀਆਂ' ਕਹਿ ਦੇਣਾ ਵੀ ਅਨੁਚਿਤ ਨਹੀਂ। ਟ੍ਰੈਕਟ 'ਸ਼ਰਫ ਤੇ ਬਜੀਦ' ਵਿਚ ਮਰਦਾਨੇ ਤੇ ਗੁਰੂ ਨਾਨਕ ਦੇਵ ਜੀ ਦੀ ਵਾਰਤਾਲਾਪ ਰਾਹੀਂ ਕਰਮਾਂ ਦੀ ਵਿਆਖਿਆ ਇਉਂ ਕੀਤੀ ਹੈ।

ਮਰਦਾਨਾ—ਕੀਤੇ ਕਰਮ ਕਿਵੇਂ ਮਿਟਦੇ ਭੀ ਹੈਨ ?

ਗੁਰੂ ਜੀ ਬੋਲੇ—ਕਰਮ ਦੇ ਸੰਸਕਾਰ ਅੰਦਰ ਪੱਕੇ ਬੈਠਦੇ ਹਨ। ਕਲਮ ਦੇ ਪਏ ਰੇਖ ਤੇ ਲੇਖ ਮਿਟਦੇ ਨਹੀਂ। ਪਰ ਸੱਜਣ !.....ਜੋ ਸ਼ੈ ਆਦਿ ਰਖਦੀ ਹੈ ਉਸ ਦਾ ਅੰਤ ਵੀ ਹੈ। ਸੋ ਕਰਮ ਮਿਟਦੇ ਵੀ ਹੈਨ, ਜਿਵੇਂ ਅੱਗ ਲਾਣ ਨਾਲ ਲੱਕੜਾਂ ਦੇ ਢੇਰ ਸੜ ਜਾਂਦੇ ਹਨ ਤਿਵੇਂ ਸਾਈਂ ਪ੍ਰੇਮ ਨਾਲ ਕਰਮ :-

"ਲੋਕਾਂ ਮਤ ਕੋ ਫਕੜਿ ਪਾਇ।
ਲਖਿ ਮੜਿਆ ਕਰਿ ਕਰਿ ਏਕਠੇ ਏਕ ਰਤੀ ਲੈ ਭਾਹਿ। (ਆਸਾ ਮ: ੧)

ਇਸੇ ਤਰ੍ਹਾਂ 'ਜਗਨ ਨਾਥ ਫੇਰੀ' ਵਿਚ 'ਨਾਮ' ਦੀ ਪਰਿਭਾਸ਼ਾ ਤੇ ਸ਼ਕਤੀ ਦੀ ਵਿਆਖਿਆ ਇਉਂ ਕੀਤੀ ਹੈ :—

"ਸੋ (੧) ਉਸ ਸਾਰੀ ਕ੍ਰਿਯਾ ਨੂੰ ਜੋ ਧਿਆਨ ਨੂੰ ਦ੍ਰਿਸ਼ਟਮਾਨ ਤੋਂ ਤੋ ਦ੍ਰਿਸ਼ਟਾ ਵਿਚ ਲਾਉਣ ਤੇ ਖ਼ਰਚ ਹੁੰਦੀ ਹੈ, 'ਨਾਮ' ਆਖਦੇ ਹਨ। ਜਦ ਨਾਮ ਦੁਆਰਾ ਧਯਾਨ ਸਾਈਂ ਵਲ ਲਗ ਗਿਆ, ਤਦ (੨) ਉਸ ਧਿਆਨ ਦੇ ਲਗੇ ਰਹਿਣ ਨੂੰ 'ਨਾਮ' ਆਖਦੇ ਹਨ। ਜਦੋਂ (੩) ਉਹ ਲੱਗਾ ਧਿਆਨ ਸਾਈਂ ਵਲੋਂ ਧਿਆਨ, ਪਯਾਰ, ਵਲਵਲੇ ਤੇ ਜੀਵਨ ਰੌ ਨਾਲ ਭਰੇ ਰੰਗ ਲੈ ਲੈ ਖੀਵਾ ਹੁੰਦਾ ਹੈ, ਮਿਹਰ ਦੀ ਲਹਿਰ ਇਸ ਵਿਚ ਠਾਠਾਂ ਮਾਰਦੀ ਆਉਂਦੀ ਹੈ, ਉਸ ਨੂੰ ਨਾਮ ਆਖਦੇ ਹਨ। ਜਦੋਂ (੪) ਇਸ ਰੰਗ ਵਿਚ ਰੰਗਿਆ ਹੋਇਆ ਘਟ ਘਟ ਵਿਚ, ਵਣ ਤ੍ਰਿਣ ਵਿਚ, ਪਯਾਰ ਹੀ ਪਯਾਰ ਦਿੰਦਾ ਹੈ, ਉਸ ਨੂੰ ਨਾਮ ਆਖਦੇ ਹਨ। (੫) ਧਯਾਨ ਨੂੰ ਦ੍ਰਿਸ਼ਟਮਾਨ ਉਤੋਂ ਚੁਕਣ ਦੇ ਪ੍ਰਿਥਮ ਤਰੱਦਦ ਤੋਂ ਚੁਕਣ ਤੋਂ ਲੈ ਕੇ ਨਾਮੀ ਦੇ ਪ੍ਰਾਪਤ ਹੋ ਜਾਣ ਤਕ ਦੇ ਸਾਰੇ ਰੰਗ ਨੂੰ ਅਸੀਂ ਨਾਮ ਆਖਦੇ ਹਾਂ। ........... 'ਨਾਮ' ਆਤਮ ਜਾਗ ਨੂੰ ਆਖੀਦਾ ਹੈ।......ਪਹਿਲਾਂ 'ਨਾਮੀ' ਹੈ ਫੇਰ 'ਨਾਮ ਹੈ। ਫੇਰ 'ਨਾਮੀ' ਹੈ। ਆਦਿ ਤੇ ਅੰਤ 'ਨਾਮੀ' ਹੈ, ਵਿਚ 'ਨਾਮ' ਹੈ।....." ਆਦਿ।

ਇਸੇ ਟ੍ਰੈਕਟ ਵਿਚ ਅੱਗੇ ਇਕ ਥਾਂ ਗੁਰਸਿੱਖ ਦੇ ਗੁਣ ਇਉਂ ਦ੍ਰਿੜਾਏ ਹਨ :-

"......ਪਾਣੀ ਨੀਵੇਂ ਵੀ ਹੋ ਗਏ ਹਨ, ਪਰ ਨਾਲ ਹੀ ਠੰਢੇ ਵੀ ਹੋ ਗਏ ਹਨ। ਠੰਢੇ ਹੀ ਨਹੀਂ

ਹੋਏ ਨਿਰਮਲ ਵੀ ਹੋ ਗਏ ਹਨ, ਸਚ ਮੁਚ ਨਿਮਰਤਾ ਦੇ ਨਾਲ ਸੀਤਲਤਾ ਤੇ ਸੀਤਲਤਾ ਦੇ ਨਾਲ ਨਿਰਮਲਤਾ ਦਾ ਕੁਦਰਤੀ ਸੰਜੋਗ ਹੈ। ਜਿੱਥੇ ਤਿੰਨ ਓਥੇ ਇਲਾਹੀ ਸੁੰਦਰਤਾ ਆਪੇ ਝਲਕਾਂ ਮਾਰਦੀ ਹੈ।'

'ਜਗਨ ਨਾਥ ਵੇਹੀਂ' ਵਿਚ ਪ੍ਰਭੂ ਦੇ ਭੈ ਵਿਚ ਰਹਿਣ ਦੇ ਫਲ ਨੂੰ ਕਿੰਨੀ ਤਾਰਕਿਕ ਵਿਧੀ ਨਾਲ ਸਪਸ਼ਟ ਕੀਤਾ ਹੈ :—

"... ਉਸ ਦਾ ਭੈ ਪਾਪ ਰਹਿਤ ਕਰਦਾ ਹੈ, ਪਾਪ ਰਹਿਤ ਹੋਣਾ ਨਿਰਭੈ ਹੋਣਾ ਹੈ, ਸੋ ਉਸ ਦਾ ਭੈ ਕਰਨਾ ਨਿਰਭੈ ਹੋਣਾ ਹੈ।"

ਟ੍ਰੈਕਟ 'ਅਣਡਿਠਾ ਪ੍ਰੀਤਮ' ਵਿਚ ਰਸੀਲੀ ਵਾਰਤਾਲਾਪ ਰਾਹੀਂ 'ਜਪੁਜੀ' ਦੇ ਪੰਜ ਖੰਡਾਂ ਦੀ ਵਿਵੇਕੀ ਢੰਗ ਨਾਲ ਕੀਤੀ ਸਰਲ ਵਿਆਖਿਆ ਹੈ :—

"ਪਹਿਲਾ ਖੰਡ ਧਰਮ ਖੰਡ 'ਜਪੁਜੀ ਸਾਹਿਬ' ਵਿਚ ਦਸਿਆ ਹੈ। ਸੋ ਤੁਹਾਡੀ ਧਰਤੀ ਧਰਮ ਦਾ ਖੰਡ ਹੈ ਅਰਥਾਤ ਉਥੇ ਹਰ ਪਾਣੀ ਦੇ ਸਿਰ ਕੋਈ ਫਰਜ ਯਾ ਧਰਮ ਹੈ।..... ਧਰਤੀ ਧਰਮ ਦੀ ਸਾਲ ਹੈ ....ਪਰਮ ਧਰਮ ਹੈ। ਸੋ ਬੇਟਾ ਜਿਸ ਨੂੰ ਇਹ ਗਜਾਨ ਹੋ ਗਿਆ ਉਹ ਗਯਾਨ ਖੰਡ ਵਿਚ ਆ ਗਿਆ। .....ਧਰਮੀ ਪੁਰਖ ਧਰਮ ਖੰਡ ਵਿਚ ਹੈ, ਨਾਮੀ ਪੁਰਖ ਗਯਾਨ ਖੰਡ ਵਿਚ ਹੈ, ਨਾਮੀ ਰਸੀਆ ਸਰਮ-ਖੰਡ ਵਿਚ ਹੈ......" ਆਦਿ।

ਇਸੇ ਤਰ੍ਹਾਂ ਬਾਕੀ ਸਾਰੇ ਟ੍ਰੈਕਟਾਂ ਵਿਚ ਗੁਰਬਾਣੀ ਵਿਆਖਿਆ, ਤੇ ਗੁਰਮਤ ਵਿਸਤਾਰ ਵਿਆਪਕ ਹੈ।

ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦੇ 'ਚਮਤਕਾਰਾਂ' ਦੇ ਅਤਿਰਿਕਤ ਸ਼ੇਸ਼ ਗੁਰੂਆਂ ਅਤੇ ਸਾਹਿਬਜ਼ਾਦਿਆਂ ਦੇ ਜੀਵਨ ਵੀ ਬੜੀ ਗੰਭੀਰ ਅਤੇ ਪ੍ਰਭਾਵ ਪਾਊ ਸ਼ੈਲੀ ਵਿਚ ਲਿਖ ਕੇ ਟ੍ਰੈਕਟਾਂ ਰਾਹੀਂ ਪ੍ਰਚਾਰੇ ਹਨ। ਸੁਭਾਵਕ ਪ੍ਰਭਾਵ ਪਾਉਣ ਲਈ ਜੋ ਜੀਵਾਂ ਦੀ ਵਾਰਤਾਲਾਪ ਰਾਹੀਂ ਹੀ ਜੀਵਨ ਚਿੱਤਰੇ ਹਨ, ਅਤੇ ਹਰ ਜੀਵਨ-ਬ੍ਰਿਤਾਂਤ ਦੇ ਅੰਤ ਵਿਚ ਕਵਿਤਾ ਵਿਚ ਸ਼ਰਧਾਂਜਲੀ ਭੇਟ ਕੀਤੀ ਹੈ। ਟ੍ਰੈ: ਨੰ: ੯ ਸੱਤ ਧਰਮ ਦੇ ਰੱਖਯਕ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਜੀਵਨ ਬ੍ਰਿਤਾਂਤ ਵਿਚ ਗੁਰੂ ਸਾਹਿਬ ਦਾ ਜੀਵਨ ਗਿਆਰਾਂ ਸਾਲਾਂ ਦੀ ਬਾਲੜੀ ਮੈਨਾਂ ਅਤੇ ਉਸ ਦੀ ਗੁਰ-ਸਿਖ ਮਾਤਾ ਦੀ ਕਹਾਣੀ-ਰਸ ਨਾਲ ਭਰਪੂਰ ਵਾਰਤਾਲਾਪ ਰਾਹੀਂ ਰੂਪਮਾਨ ਕੀਤਾ ਹੈ। ਅੰਤ ਵਿਚ ਸਰਧਾਂਜਲੀ ਅਰਪਣ ਕਰਨ ਲਈ ਇਕ ਕਵਿਤਾ ਹੈ, ਜਿਸ ਦੀਆਂ ਕੁਝ ਤੁਕਾਂ :—

"ਤੁਰਕ ਕਰੇ ਜਾਂ ਤੇਗ ਬਹਾਦੁਰ ਨਹੀਂ ਤਾਂ ਦੇਵੇ ਜਾਨੋਂ ਮਾਰ।
ਬਾਂਹ ਗਏ ਦੀ ਲਾਜ ਰਖੀ ਗੁਰ, ਧਰਮ ਰੱਖਿਆ ਸਿਰ ਦਿਤਾ ਵਾਰ।
ਸਦਾ ਗਾਵੇਂ ਉਪਕਾਰ ਗੁਰੂ ਕੇ, ਮੈਨਾਵੰਤੀ ਕਰ ਪੁਕਾਰ।
ਧੰਨਯ ੨ ਗੁਰੂ ਤੇਗ ਬਹਾਦੁਰ... ..."

ਇਸੇ ਪ੍ਰਕਾਰ ਵਾਰਤਾਲਾਪ ਰਾਹੀਂ, ਤੇ ਕਵਿਤਾ ਵਿਚ ਸਰਧਾਂਜਲੀ ਕਰਕੇ ਬਾਕੀ ਗੁਰੂਆਂ ਦੇ ਜੀਵਨ ਲਿਖੇ ਹਨ। ਜਿਵੇਂ ਟ੍ਰੈ: ਨੰ: ੧੯੬ "ਸ੍ਰੀ ਗੁਰੂ ਹਰਿ ਰਾਇ ਜੀ ਦਾ ਜੀਵਨ ਬ੍ਰਿਤਾਂਤ" ਦਾ ਅੰਤਿਮ ਬੰਦ ਉਨ੍ਹਾਂ ਨੂੰ ਨਿਮਰਤਾ ਪੂਰਵਕ ਸਰਧਾਂਜਲੀ ਅਰਪਣ ਕਰਨ ਅਤੇ ਪਾਠਕਾਂ ਵਿਚ ਉਨ੍ਹਾਂ ਪ੍ਰਤੀ ਸ਼ਰਧਾ ਉਪਜਾਉਣ ਦੇ ਭਾਵ ਪ੍ਰਗਟ ਕਰਦਾ ਹੈ :—

"ਰਾਜ ਜੋਗ ਦੇ ਦਾਤੇ ਸਤਿਗੁਰੂ, ਜਿਥੋਂ ਦੇਹੁ ਨ ਮਨੋ ਵਿਸਾਰ।
ਜਿਨ੍ਹੇ ਰਾਤ ਜਸ ਗਾਇ ਗੁਰੂ ਦੇ, ਜਗ ਵਿਚ ਰਟੇ ਗੁਰੂ ਉਪਕਾਰ।
ਭੌਜਲ ਵਿਖਮ ਅਥਾਹ ਏ ਦੁਨੀਆਂ, ਗੁਰ ਸ਼ਬਦੀ ਤਰ ਹੋਵੇ ਪਾਰ।
ਆਪ ਤਰੇ ਸਭ ਜਗ ਨੂੰ ਤਾਰੇ, ਜਪੇ ਜਪਾਵੇ ਗੁਰ ਕਰਤਾਰ।
ਦੀਨ ਦੁਨੀ ਵਿਚ ਸੁਖੀਏ ਹੋਵੇ, ਜੋਮ ਮਾਣਕ ਦਾ ਵੱਡੋ ਭਾਗ।
ਧੰਨ ਧੰਨ ਹਰਿ ਰਾਇ। ਇਤਿ॥

ਸਿੱਖੀ ਦੇ ਪ੍ਰਚਾਰ ਦੇ ਲਕਸ਼ ਨੂੰ ਮੁਖ ਰਖਦਿਆਂ ਸੁਜਾਨਿਦੀ ਨੇ ਗੁਰੂਆਂ ਨਾਲ ਸੰਬੰਧਤ ੬੦ ਗੁਰ-ਸਿੱਖਾਂ ਦਾ ਜੀਵਨ ਵੀ ਕਵਿਤਾ ਵਿਚ ਵਿਅਕਤ ਕਰਕੇ 'ਗੁਰ ਸਿੱਖ ਵਾੜੀ ਕਿਆਰੀ' ਨਾਂ ਦੇ ਟ੍ਰੈਕਟ (੧੨ ਭਾਗ) ਵਿਚ ਪ੍ਰਕਾਸ਼ਤ ਕੀਤਾ ਹੈ। ਇਨ੍ਹਾਂ ਟ੍ਰੈਕਟਾਂ ਨੂੰ ਹੁਣ ਇਕ ਪੁਸਤਕ 'ਗੁਰ ਸਿੱਖ ਵਾੜੀ' ਵਿਚ ਸੰਕਲਿਤ ਕੀਤਾ ਗਿਆ ਹੈ। ਇਨ੍ਹਾਂ ਜੀਵਨ-ਬ੍ਰਿਤਾਂਤਾਂ ਨੂੰ ਪੜ੍ਹ ਕੇ ਬਹੁਤੀ ਲੋਕਾਂ ਨੇ ਸਿੱਖੀ ਸਿਧਾਂਤਾਂ ਨੂੰ ਧਾਰਨ ਕਰਨ ਦੀ ਚੇਸ਼ਟਾ ਕੀਤੀ ਅਤੇ ਅਪਣਾਏ। ਗੁ: ਅੰਗਦ ਦੇਵ ਜੀ ਦੇ ਅਨਿੰਨ ਸਿੱਖ ਭਾਈ ਪਾਰੋ ਜੁਲਕਾ ਜੀ ਦੇ ਜੀਵਨ ਵਿਚੋਂ ਕੁਝ ਇਕ ਤੁਕਾਂ ਪ੍ਰਮਾਣ ਵਜੋਂ ਨਿਮਨ ਅੰਕਿਤ ਹਨ :—

'ਧਰਮ ਹੰਸ ਉਸ ਮਾਨੁਖ ਤਾਈਂ, ਭਲੇ ਲੋਕ ਹਨ ਆਖਣ।
'ਜਿਸ ਦੀ ਰਹਿਣੀ ਅੰਦਰ ਲੱਛਣ, ਹੰਸ ਸਮਾਨ ਪ੍ਰਕਾਸ਼ਣ।
... .. .. .. ... ...
ਮੋਤੀ ਵਾਂਗ ਸ਼ਬਦ ਦੀ ਆਭਾ, ਉਸ ਵਿਚ ਮਗਨ ਰਹਾਵੇ।
'ਕਰ ਵਿਵੇਕ ਦੇਹ ਤੇ ਆਤਮ, ਦੁੱਧ ਜਿਉਂ ਫਰਕ ਕਰਾਵੇ।
'ਆਤਮ ਗ੍ਰਹਣ ਅਨਾਤਮ ਤਜਾਗੇ, ਸਦਾ ਰਹੇ ਲਿਵ ਲਾਈ।
'ਚਰਨ ਪ੍ਰਭੂ ਦੀ ਸੂਰਤ ਨ ਭੂਲੇ, ਵਤਨ ਹੰਸ ਜਿਉਂ ਤਾਈ।......"

ਉਕਤ ਤੁਕਾਂ ਤੋਂ ਸਪਸ਼ਟ ਹੈ ਕਿ ਇਨ੍ਹਾਂ ਸਿੱਖਾਂ ਦਾ ਜੀਵਨ ਦੱਸਣ ਦਾ ਮੰਤਵ ਕੇਵਲ ਸਿਖ-ਸਿਧਾਂਤਾਂ ਨੂੰ ਸਪਸ਼ਟ ਕਰਨਾ ਅਤੇ ਸਿੱਖ ਇਤਿਹਾਸ ਨੂੰ ਪੁਨਰ-ਸੁਰਜੀਤ ਕਰਨਾ ਹੀ ਹੈ।

ਹੁਣ ਤਕ ਵਰਣਨ ਕੀਤੇ ਜਾ ਚੁੱਕੇ ਜੀਵਨ ਬ੍ਰਿਤਾਂਤਾਂ ਤੋਂ ਬਿਨਾਂ—'ਸ਼ਹੀਦ ਭਾਈ ਮਨੀ ਸਿੰਘ ਜੀ ਦਾ ਜੀਵਨ ਬਿਰਤਾਂਤ (ਟ੍ਰੈ: ਨੰ: ੧੦੧), ਭਾਈ ਜਗਜੀਵਨ ਸਿੰਘ ਜੀ ਦਾ ਪ੍ਰਸੰਗ (ਟ੍ਰੈ: ਨੰ: ੨੭੧), 'ਬਾਬਾ ਦੀਪ ਸਿੰਘ ਜੀ' (ਟ੍ਰੈ: ਨੰ: ੬੮੯-੯੩ ਪੰਜ ਭਾਗ), 'ਭਾਈ ਜਵਾਹਰ ਸਿੰਘ ਜੀ' ਟ੍ਰੈ: ਨੰ: (੬੯੮-੭੩,

ਛੇ ਭਾਗ) ਆਦਿ ਸਿਦਕੀ ਸਿੱਖਾਂ ਦੇ ਜੀਵਨ ਲਿਖ ਕੇ ਇਕ ਤਾਂ ਸਿੱਖ ਇਤਿਹਾਸ ਦੀ ਖੋਜ ਦਾ ਮਹਾਨ ਕੰਮ ਕੀਤਾ ਗਿਆ ਹੈ ਤੇ ਦੂਜਾ ਪਤਿਤ ਹੋ ਰਹੇ ਸਿੱਖਾਂ ਨੂੰ ਧਰਮ ਦੀ ਸ੍ਰੇਸ਼ਟਤਾ ਦਰਸਾ ਕੇ ਆਪਣੇ ਧਰਮ ਵਿਚ ਹੀ ਪੂਰਣ ਨਿਸਚਾ ਰਖਣ ਦੀ ਪ੍ਰੇਰਨਾ ਦਿੱਤੀ ਹੈ।

## ਮੌਲਿਕ ਰਚਨਾਵਾਂ

ਸਿਖ ਇਤਿਹਾਸ ਵਿਚੋਂ ਚੋਣਵੀਆਂ ਪ੍ਰਸਿਧ ਜੀਵਨੀਆਂ ਪ੍ਰਕਾਸ਼ਿਤ ਕਰਨ ਤੋਂ ਬਿਨਾਂ, ਸੁਸਾਇਟੀ ਨੇ ਅਜਿਹੀਆਂ ਬਹੁਤ ਸਾਰੀਆਂ ਮੌਲਿਕ ਰਚਨਾਵਾਂ ਵੀ ਆਪਣੇ ਉਦੇਸ਼ਾਂ ਦੇ ਪ੍ਰਚਾਰ ਦੇ ਮਾਧਿਅਮ ਟ੍ਰੈਕਟਾਂ ਦੇ ਰੂਪ ਵਿਚ ਪ੍ਰਕਾਸ਼ਿਤ ਕੀਤੀਆਂ ਹਨ ਜਿਨ੍ਹਾਂ ਦਾ ਵਸਤੂ ਤੇ ਆਤਮਾ ਬਿਲਕੁਲ 'ਗੁਰ-ਚਮਤਕਾਰਾਂ' ਤੇ ਹੋਰ ਜੀਵਨੀਆਂ ਵਾਲੇ ਹੀ ਹਨ। ਕਾਲਪਨਿਕ ਜਾਂ ਵਾਸਤਵਿਕ ਆਦਰਸ਼ ਸਿਖ ਪਾਤਰ ਲੈ ਕੇ ਉਸ ਦੇ ਜੀਵਨ ਬ੍ਰਿਤਾਂਤ ਰਾਹੀਂ ਗੁਰਬਾਣੀ ਦੀ ਵਿਆਖਿਆ, ਗੁਰਮੱਤ ਦਾ ਪ੍ਰਚਾਰ ਅਤੇ ਸਿਖ ਧਰਮ ਦੇ ਗੁਣਾ ਅਤੇ ਅਸੂਲਾਂ ਨੂੰ ਹੋਰ ਧਰਮਾਂ ਦੀ ਅਪੇਕਸ਼ਾ ਅਧਿਕ ਉੱਤਮ ਅਤੇ ਮਾਨਵ-ਹਿਤੈਸ਼ੀ ਸਿਧ ਕਰਕੇ ਸਿਖ ਧਰਮ ਦੀ ਉੱਨਤੀ, ਪ੍ਰਚਾਰ ਤੇ ਪ੍ਰਸਾਰ ਦਾ ਸਫਲ ਯਤਨ ਕੀਤਾ ਹੈ। ਇਨ੍ਹਾਂ ਵਿਚੋਂ ਭਾਈ ਵੀਰ ਸਿੰਘ ਜੀ ਦੁਆਰਾ ਰਚਿਤ ਦੋ ਪ੍ਰਸਿਧ ਰਚਨਾਵਾਂ—'ਸੁਭਾਗ ਜੀ ਦਾ ਸੁਧਾਰ ਹਥੀਂ ਬਾਬਾ ਨੌਧ ਸਿੰਘ' (ਨਾਵਲ) ਅਤੇ 'ਰਾਣਾ ਸੂਰਤ ਸਿੰਘ' (ਮਹਾਕਾਵਿ) ਵਿਸ਼ੇਸ਼ ਵਰਨਣ ਯੋਗ ਹਨ।

'ਰਾਣਾ ਸੂਰਤ ਸਿੰਘ' ਪੁਸਤਕ-ਰੂਪ ਵਿਚ ਆਉਣ ਤੋਂ ਪਹਿਲਾਂ ੧੦ ਭਾਗਾਂ ਵਿਚ ਛਪ ਚੁਕਿਆ ਹੈ। ਇਸ ਕੌਮੀ ਮਹਾਂ-ਕਾਵਿ ਵਿਚ ਧਾਰਮਕ ਆਦਰਸ਼ਾਂ ਦਾ ਸਪਸ਼ਟੀਕਰਣ ਹੈ। ਸਿਖੀ-ਜੀਵਨ-ਮਨੋਰਥ, ਜੀਵਨ ਮੁਕਤੀ ਅਤੇ ਸਿਖ ਆਚਰਣ ਦੀ ਵਿਆਖਿਆ ਹੈ। ਮਨੋਰਥ ਸੱਚਖੰਡ-ਵਾਸੀ ਹੋਣਾ ਦਰਸਾ ਕੇ ਜੁਗਤੀ ਗੁਰ ਅਥਵਾ ਸੰਗਤ-ਬਾਣੀ ਦਸੀ ਹੈ। ਗੁਰੂ ਦੀ ਸਿਖਿਆ ਪ੍ਰੇਮ ਹੈ, ਤੇ ਪ੍ਰੇਮ ਦਾ ਸਰੂਪ ਹੈ ਸਿਮਰਣ। ਸੋ, ਇਸ ਮਹਾਂ-ਕਾਵਿ ਵਿਚ ਸਿਮਰਣ ਤੇ ਪ੍ਰੇਮ ਦੇ ਸਿਧਾਂਤਾਂ ਦੀ ਸੁਵਿਸਤਾਰ ਵਿਆਖਿਆ ਦੇ ਅਤਿਰਿਕਤ ਪ੍ਰੇਮ ਦੇ ਸਹਾਇਕ ਸਾਧਨਾਂ—ਸ਼ੁਕਰ, ਮਿਹਰ, ਹੁਕਮ, ਅਰਦਾਸ, ਕੀਰਤਨ, ਪੰਥ-ਸੇਵਾ, ਪਾਠ ਤੇ ਨਾਮ, ਦਾਨ, ਇਸ਼ਨਾਨ ਆਦਿ ਦਾ ਦਲੀਲ-ਮਈ ਵਿਸ਼ਲੇਸ਼ਣ ਵੀ ਹੈ। ਇਨ੍ਹਾਂ ਪਖਾਂ ਦੇ ਅਤਿਰਿਕਤ 'ਉਡਾਰੀ' ਕਾਂਡ ਵਿਚ ਸਿਖ ਰਹੱਸਵਾਦ ਦੇ ਵਿਕਾਸ-ਪੜਾ—ਪੰਜ ਖੰਡਾਂ ਦੀ ਵਿਆਖਿਆ ਕਰਨ ਤੋਂ ਬਿਨਾ ਸਿੱਖ, ਗੁਰਸਿਖ ਦੇ ਲਛਣ, ਅਤੇ ਏਕਾਂਤ ਤੇ ਸੁਹਬਤ ਦਾ ਨਿਰਣੇ ਵੀ ਕੀਤਾ ਹੈ। 'ਧਰੀ ਮਹਿਲ ਵਿਥਿਆ' ਵਿਚ ਕਵੀ ਨੇ ਬੁਧ ਮਤ, ਜੈਨ ਮਤ, ਸ਼ਕਤੀ ਪੂਜਣ, ਜੋਗ ਮਤ ਤੇ ਦੇਵੀ ਪੂਜਣ ਆਦਿ ਦਾ ਵੀ ਖੰਡਨ ਕੀਤਾ ਹੈ। ਪ੍ਰਮਾਣ ਵਜੋਂ ਹੇਠਾਂ ਕੁਝ ਤੁਕਾਂ ਅੰਕਿਤ ਹਨ :-

"... ... .. ਸਭ ਦਾ ਹੈ 'ਅਰਦਾਸ' ਦਾਰੂ ਸੋਹਿਣਾ।........
... .. ਜਗ ਦਾ ਕਾਰਨ ਪ੍ਰੇਮ, ਪ੍ਰੇਮ ਅਧਾਰ ਹੈ:
... .. ਪ੍ਰੇਮ ਜਗਤ ਦੀ ਓਟ, ਆਸ਼੍ਰਾ ਪ੍ਰੇਮ ਹੈ।
ਪ੍ਰੇਮ ਸ਼ਕਤਿ ਹੀ ਨਿਤ, ਇਸ ਨੂੰ ਤੋਰਦੀ,
ਪੂਰਨ 'ਪ੍ਰੇਮ ਸਰੂਪ' ਆਪ ਅਕਾਲ ਹੈ.........

.. .. ਜੋਗ ਜਾਣੀਏ ਸੋਗ, ਕਰੇ ਸੰਜੋਗ ਜੋ,
ਓਹ ਹੈ ਖਰਾ ਅਜੋਗ, ਕਰੇ ਵਿਜੋਗ ਜੋ ।... .
... .. ਸਤਿ ਸੰਗ ਹੈ ਥਾਉਂ, ਮੇਲਣ ਵਾਲੜਾ ।.....
... .. ਧਰਮ ਜੁੱਧ ਦੇ ਚਾਇ, ਮਰਿਓ, ਜੋਧਿਓ ।......
... .. ਸਭ ਦਾ ਰਾਖਾ ਆਪ, ਹੈ ਓਹ ਰਬ ਜੀ,......
ਮਾਣਸ ਸੰਦੀ ਟੇਕ, ਝੂਠੀ ਹੋਂਵਦੀ । .....
'ਹਮਦਰਦੀ' ਹੈ ਧੀਅ, 'ਧਰਮੋਂ' ਜੰਮਦੀ,
ਹੁੱਬ ਏਸ ਦੀ ਮਾਉਂ, ਹੈ ਵੇ ਸੋਹਣੀ,
'ਉੱਦਮ' ਨਾਲ ਵਿਆਹ, ਇਸ ਦਾ ਹੋਂਵਦਾ,
ਇਸ ਨੇ ਜਾਇਆ ਪੁਤ, ਪਰਉਪਕਾਰ ਦਾ,
ਏ ਸਭ ਹਟਦੇ ਦੂਰ, ਸ੍ਵਾਰਥ ਦੈਂਤ ਤੋਂ,
ਪਰ-ਸ੍ਵਾਰਥ ਦਾ ਸ਼ੌਕ, ਇਹਨਾਂ ਨੂੰ ਪਿਆ । ......
... ... ਸੇਵਾ ਪਹਿਲਾ ਪੌੜ, ਹੈ ਸਤਿ ਸੰਗ ਦਾ ।......

ਆਦਿ ਸੈਂਕੜੇ ਤੁਕਾਂ ਪ੍ਰਮਾਣ ਲਈ ਅੰਕਿਤ ਕੀਤੀਆਂ ਜਾ ਸਕਦੀਆਂ ਹਨ ।

ਸਾਰੰਸ਼, ਇਹ ਕੌਮੀ ਮਹਾਂ-ਕਾਵਿ ਅਧਿਆਤਮ-ਦਰਸ਼ਨ ਦੀਆਂ ਜਟਿਲ ਗੁੰਝਲਾਂ ਖੋਲ੍ਹਣ ਦੇ ਨਾਲ ਨਾਲ ਸਿਖ-ਧਰਮ ਮਨੋਰਥ, ਧਾਰਮਕ ਸਿਧਾਂਤ, ਆਦਰਸ਼ ਅਤੇ ਸਦਾਚਾਰ ਦੀ ਸੁਵਿਸਤਾਰ ਵਿਆਖਿਆ ਕਰਦਾ ਹੈ ।

'ਇਸੇ ਤਰ੍ਹਾਂ ਸੁਭਾਗ ਜੀ ਦਾ ਸੁਧਾਰ ਹਥੀਂ ਬਾਬਾ ਨੌਧ ਸਿੰਘ' ਵੀ ਪਹਿਲਾਂ ਟ੍ਰੈਕਟਾਂ ਦਾ ਜਾਮਾ ਪਾ ਕੇ ੪੨ ਭਾਗਾਂ ਵਿਚ ਪ੍ਰਕਾਸ਼ਿਤ ਹੋਇਆ । ਇਸ ਨਾਵਲ ਨੁਮਾ ਪੁਸਤਕ ਵਿਚ ਵੀ ਉਪਰੋਕਤ ਮਹਾਂ ਕਾਵਿ ਵਾਲੇ ਹੀ ਵਿਸ਼ੇ-ਵਸਤੂ ਅੰਕਿਤ ਕਰਨ ਦੇ ਨਾਲ ਨਾਲ ਦ੍ਰਿੜ ਕਰਨ, ਨਾਮ ਜਪਣ ਤੇ ਵੰਡ ਛਕਣ ਦਾ ਬਹੁ-ਵਿਸਤਾਰ ਹੈ । ਹਿੰਦੂ, ਮੁਸਲਿਮ ਤੇ ਈਸਾਈ ਆਦਿ ਧਰਮਾਂ ਦੀ ਅਪੇਕਸ਼ਾ ਸਿਖ ਧਰਮ ਨੂੰ ਵੱਧ ਸ੍ਰੇਸ਼ਠ, ਅਧਿਕ ਵਿਗਿਆਨਕ ਤੇ ਨਵੀਨ ਦਰਸਾਇਆ ਹੈ । ਇਸ ਗ੍ਰੰਥ ਦਾ ਨਾਇਕ ਬਾਬਾ ਨੌਧ ਸਿੰਘ ਇਕ ਆਦਰਸ਼ ਸਿੱਖ ਦੀ ਪ੍ਰਤਿਮਾ ਹੈ ਜੋ ਸਮਾਜ ਦਾ ਪੁਨਰ ਸੰਗਠਨ, ਅਤੇ ਸਮੁੱਚੀ ਮਨੁਖਤਾ ਅੰਦਰ ਭਰਾਤ੍ਰੀ-ਭਾਵ, ਸਾਂਝੀਵਾਲਤਾ, ਅਤੇ ਮਿਲਵਰਤਣ ਦੀ ਭਾਵਨਾ ਜਾਗ੍ਰਿਤ ਕਰਨ ਦਾ ਸਿਰ ਤੋੜ ਯਤਨ ਕਰਦਾ ਹੈ । ਆਧਾਰ ਗੁਰਬਾਣੀ ਨੂੰ ਹੀ ਬਣਾਇਆ ਹੈ । ਪਾਠਕਾਂ ਦੇ ਹਿਰਦਿਆਂ ਵਿਚ ਸਿਖੀ-ਸਿਧਾਂਤਾਂ ਦਾ ਸਤਿਕਾਰ ਤੇ ਉਨ੍ਹਾਂ ਪ੍ਰਤੀ ਸ਼ਰਧਾ ਦ੍ਰਿੜਾਈ ਹੈ । ਸਮਾਜ-ਸੁਧਾਰ, ਗ੍ਰਿਹ ਉੱਨਤੀ, ਵਿਦਿਆ ਦੇ ਪ੍ਰਸਾਰ ਤੇ ਨਸ਼ੇ-ਨਿਸ਼ੇਧ ਆਦਿ ਲਈ ਯੋਗ ਸੁਝਾਅ ਦੇਣ ਦੇ ਨਾਲ ਨਾਲ ਪੇਂਡੂ ਸਮਾਜ ਨੂੰ ਸ਼ਹਿਰਾਂ ਨਾਲੋਂ ਕਿਤੇ ਵਧ ਪਵਿੱਤਰ ਤੇ ਸ੍ਰੇਸ਼ਠ ਦਰਸਾਇਆ ਹੈ । ਪੱਛਮ ਤੋਂ ਪ੍ਰਭਾਵਿਤ ਸ਼ਹਿਰੀ ਸਭਿਆਚਾਰ ਦੀ ਤੁਛਤਾ ਤੇ ਮਲੀਨਤਾ ਉਤੇ ਵੀ ਰੋਸ਼ਨੀ ਪਾਈ ਹੈ ।

'ਇਕ ਪਵਿਤ੍ਰ ਜੀਵਨ', 'ਪੁਸ਼ਪ ਪਟਾਰੀ', 'ਪ੍ਰੇਮ ਕਣੀ', 'ਸੰਜਮ', 'ਬਸਤ ਕੌਰ' ਤੇ 'ਅਨੰਦ ਭਵਨ' ਆਦਿ ਸਿਰਲੇਖ ਕਈ ਕਈ ਭਾਗਾਂ ਵਿਚ ਛਪ ਕੇ ਪਾਠਕਾਂ ਤੱਕ ਪਹੁੰਚੇ ਹਨ, ਜਿਨ੍ਹਾਂ ਵਿਚ 'ਰਾਣਾ ਸੂਰਤ ਸਿੰਘ' ਅਤੇ 'ਬਾਬਾ ਨੌਧ ਸਿੰਘ' ਵਿਚਲੇ ਉਦੇਸ਼ਾਂ ਅਤੇ ਆਦਰਸ਼ਾਂ ਦਾ ਹੀ ਅਕਸ ਝਲਕਾਰੇ ਮਾਰਦਾ ਹੈ। ਸੰਖੇਪ ਵਿਚ ਇਹ ਕਹਿ ਦੇਣਾ ਵੀ ਅਯੋਗ ਨਹੀਂ ਕਿ ਸੈਂਕੜੇ ਟ੍ਰੈਕਟ—"ਗੁਰਬਾਣੀ ਪ੍ਰਚਾਰ, ਗੁਰਮਤ ਵਿਸਤਾਰ, ਆਤਮ ਉਧਾਰ, ਮਨਮਤ ਪ੍ਰਹਾਰ, ਭਾਈਚਾਰਕ ਸੁਧਾਰ ਆਦਿ ਦੇ ਪੁਨਰਾਵ੍ਰਿਤੀ ਅਲੰਕਾਰ ਹਨ, ਜਿਨ੍ਹਾਂ ਦੁਆਰਾ ਉਕਤ ਉਦੇਸ਼ਾਂ ਤੇ ਆਸ਼ਿਆਂ ਦਾ ਸੰਚਾਰ, ਪੰਜਾਬੀ ਪਾਠਕਾਂ ਦੇ ਅੰਤਹਕਰਣ ਤੱਕ, ਕਰਨ ਦਾ ਸਫਲ ਤੇ ਪ੍ਰਸ਼ੰਸਾ ਯੋਗ ਯਤਨ ਕੀਤਾ ਹੈ।

## ਸ਼ਰਧਾਂਜਲੀਆਂ

ਸ਼ੋਕ ਪਤ੍ਰ ਭਾਈ ਕੌਰ ਸਿੰਘ ਜੀ (ਟ੍ਰੈ: ਨੰ: ੬), ਭਾਈ ਹਰਭਜਨ ਸਿੰਘ ਜੀ ਦੇ ਜੀਵਨ ਦੀ ਵਿਥਿਆ (ਟ੍ਰੈ: ਨੰ: ੨੨੧), ਪ੍ਰੋ: ਪੂਰਨ ਸਿੰਘ (ਟ੍ਰੈ: ਨੰ: ੨੩੮-੩੯), ਸ: ਬ: ਡਾ: ਦੀਵਾਨ ਸਿੰਘ (ਟ੍ਰੈ: ਨੰ: ੯੩੧), 'ਸਰ ਸੁੰਦਰ ਸਿੰਘ' (ਟ੍ਰੈ: ਨੰ: ੧੦੪੦-੪੧) ਅਤੇ 'ਭਾਈ ਵੀਰ ਸਿੰਘ ਤੇ ਉਨ੍ਹਾਂ ਦੀ ਰਚਨਾ' ਆਦਿ ਟ੍ਰੈਕਟਾਂ ਰਾਹੀਂ ਕੁਝ ਇਕ ਪੰਥ-ਸੇਵਕਾਂ ਨੂੰ ਸ਼ਰਧਾਂਜਲੀਆਂ ਭੇਟ ਕਰਦੇ ਹੋਏ ਉਨ੍ਹਾਂ ਦੀ ਪੰਥ ਲਈ ਕੀਤੀ ਨਿਸ਼ਕਾਮ ਸੇਵਾ ਤੇ ਘਾਲਣਾ ਦਾ ਸੁਵਿਸਤਾਰ ਵਰਣਨ ਕਰਕੇ ਪਾਠਕਾਂ ਨੂੰ ਵੀ ਸਿੱਖ ਪੰਥ ਦੀ ਉੱਨਤੀ ਲਈ ਯੋਗ ਹਿੱਸਾ ਪਾਉਣ ਦੀ ਪ੍ਰੇਰਣਾ ਦਿੱਤੀ ਹੈ। 'ਸ਼ੋਕ ਪੱਤ੍ਰ' ਵਿਚੋਂ ਕੁਝ ਇਕ ਲਾਈਨਾਂ ਹੇਠਾਂ ਅੰਕਿਤ ਹਨ :—

> "......ਪਿਆਰੇ ਪਾਠਕੋ, ਰਤਾ ਕੁ ਸੋਚੋ ਕਿ ਇਸ ਤਰ੍ਹਾਂ ਦੇ ਭਜਨੀਕ ਸਾਧੂ ਨੂੰ ਇਕ ਨਿਕਾਰੇ ਗੁਲਾਬ ਦੇ ਫੁਲ ਨੇ ਰੁਲਾਇਆ, ਤਾਂ ਸਾਡਾ ਕੀ ਹਾਲ ਜਿਨ੍ਹਾਂ ਦੀ ਕੌਮ ਦੀ ਫੁਲਵਾੜੀ ਵਿਚੋਂ ਇਕ ਹੋਣ ਹਾਰ ਲਾਇਕ ਸਜਣ ਲੋਪ ਹੋ ਗਿਆ ਹੈ। ਭਾਈ ਕੌਰ ਸਿੰਘ ਸਾਹਿਬ ਸਪੁਤ੍ਰ ਭਾ: ਸਾਧੂ ਸਿੰਘ ਸਾਹਿਬ ਧੂਪੀਆ ਸਾਡੀ ਕੌਮ ਦੇ ਬੜੇ ਹੋਣਹਾਰ ਅਰ ਧਰਮ ਦੀਆ ਉਮੰਗਾਂ ਨਾਲ ਭਰੇ ਹੋਏ ਨੌਜਵਾਨ ਸਨ,.....ਧਰਮ ਵਿਚ ਤਕੜੇ, ਸਮਝ ਵਿਚ ਚਤੁਰ, ਦਨਾਈ ਵਿਚ ਅਕਲੰਦੇ ਸਜਣਾਂ ਦੇ ਮੇਲੀ ਅਰ ਖ਼ਾਲਸਾ ਕੌਮ ਦੇ ਸੱਚੇ ਸੇਵਕ।
>
> (ਪੰ: ੮, ੯)

## (ਗ) ਧਰਮ ਰਖਿਆਤਮਕ ਟ੍ਰੈਕਟ

ਵਿਗਿਆਨਕ ਉੱਨਤੀ ਦੇ ਨਾਲ ੨ ਨਾਸਤਕਤਾ ਵੀ ਵਧਦੀ ਜਾ ਰਹੀ ਹੈ। ਆਸਤਕਤਾ ਧਰਮ ਉਤੇ ਆਧਾਰਿਤ ਹੈ। ਸੋ, ਆਸਤਕਤਾ ਦੇ ਪਤਨ ਦੇ ਨਾਲ ੨ ਮਨੁਖ ਧਰਮ ਵਲੋਂ ਵੀ ਅਵੇਸਲੇ ਹੁੰਦੇ ਜਾ ਰਹੇ ਹਨ। ਇਸ ਧਾਰਮਕ ਅਵਉੱਨਤੀ ਨੂੰ ਮੁਖ ਰਖਕੇ ਸੁਸਾਇਟੀ ਨੇ 'ਸਾਇੰਸ ਤੇ ਆਸਤਕਤਾ' (ਟ੍ਰੈ: ਨ ੧੦੧੬) ਵਿਚ ਇਹ ਸਿਧ ਕਰਨ ਦਾ ਯਤਨ ਕੀਤਾ ਹੈ ਕਿ ਵਿਗਿਆਨਕ ਪ੍ਰਯੋਗ ਆਤਮਕ ਮੰਡਲ ਤੋਂ ਵਿਭਿੰਨ ਹਨ ਤੇ ਵਿਗਿਆਨਕ ਤਜਰਬੇ ਸੀਮਤ ਹੁੰਦੇ ਹਨ, ਪਰੰਤੂ ਅਧਿਆਤਮਕ ਅਨੁਭੂਤੀ ਪ੍ਰਤਿ-

ਬੰਧਿਤ ਨਹੀਂ :—

"......ਪਹਿਲੀ ਗੱਲ ਇਹ ਹੈ ਕਿ Nature ਯਾ ਪ੍ਰਿਕ੍ਰਿਤੀ ਇਕ ਰਚੀ ਹੋਈ ਸ਼ੈ ਹੈ, ਇਹ ਰਚਨਹਾਰ ਦੀ ਹਦਬੰਦੀ ਨਹੀਂ ਬਣ ਸਕਦੀ। ਇਹ ਕਾਰਜ ਹੈ ਕਾਰਨ ਨਹੀਂ, ਇਸ ਦਾ ਕਾਰਨ ਆਪ ਰੂਹ ਹੈ, ਆਤਮਾ ਹੈ, ਪ੍ਰਿਕ੍ਰਿਤੀ ਨਹੀਂ। ਸੋ ਪ੍ਰਕ੍ਰਿਤੀ ਦੇ ਤਜਰਬੇ ਜਿਵੇਂ ਸ਼ੀਸ਼ੇ ਦੀਆਂ ਨਾਲੀਆਂ ਵਿਚ ਦਵਾਈਆਂ ਪਾ ਕੇ ਕਰ ਲਈਦੇ ਹਨ, ਉਸ ਤਰ੍ਹਾਂ ਤੁਸੀਂ ਇਸ ਦੇ ਰਚਨਹਾਰ ਨੂੰ ਕਿਸੇ ਸ਼ੀਸ਼ ਦੀ ਟੈਸਟ ਟਯੂਬ ਯਾ ਨਾਲੀ ਵਿਚ ਪਾਕੇ ਨਹੀਂ ਲਭ ਸਕਦੇ; ਆਤਮਕ ਤਜਰਬੇ ਮਨ ਨਾਲ ਹੀ ਮਨ ਵਿਚ ਹੁੰਦੇ ਹਨ।" (ਪੰ: ੧੦)

ਇਸ ਤੋਂ ਬਿਨਾਂ ਸਿੱਖ-ਦਰਸ਼ਨ ਦੇ ਆਧਾਰ ਉਤੇ ਇਹ ਸਿਧ ਕਰਨ ਦਾ ਯਤਨ ਕੀਤਾ ਹੈ ਕਿ ਆਸਤਕਤਾ ਸਾਇੰਸ ਦੀ ਉੱਨਤੀ ਉਪਰੰਤ ਵੀ ਅਨਿਵਾਰਯ ਹੈ।

ਸੁਸਾਇਟੀ ਦੁਆਰਾ ਪ੍ਰਕਾਸ਼ਿਤ ਸਰਵ-ਪ੍ਰਥਮ ਟ੍ਰੈਕਟ 'ਪ੍ਰਾਰਥਨਾ' ਵਿਚ ਗੁਰਵਾਕ—'ਤੂੰ ਬਖਸਿੰਦ ਸਦਾ ਮਿਹਰਬਾਨਾ ਸਭਨਾ ਦੇਹਿ ਅਧਾਰੋ', 'ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ', ......'ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ਜੀਉ' ਦੀ ਹੀ ਵਿਆਖਿਆ ਹੈ। ਟ੍ਰੈਕਟ ਦੇ ਅੰਤ ਵਿਚ ਲਿਖੀਆਂ ਲਾਈਨਾਂ ਪ੍ਰਭੂ ਉਤੇ ਨਿਸਚਾ ਰਖਣ ਅਤੇ ਹਰ ਪਦਾਰਥਕ ਤੇ ਪਰਮਾਰਥਕ ਲੋੜ ਲਈ ਉਸ ਅਗੇ ਅਰਜੋਈ ਕਰਨ ਦੇ ਉਪਦੇਸ਼ ਨੂੰ ਦ੍ਰਿੜਾਉਂਦੀਆਂ ਹਨ :—

"ਪਯਾਰੇ ਪਾਠਕੋ। ਰਤਾ ਸੋਚੋ ਕਿ ਪਰਮੇਸ਼ਰ ਪੁਰ ਨਿਸ਼ਚਾ ਕਰਨ, ਤੇ ਉਸ ਦੀ ਸੇਵਾ ਵਿਚ ਪ੍ਰਾਰਥਨਾ ਕਰਨੀ, ਮਨ ਨੂੰ ਕਿੱਡੇ ਸ਼ਾਂਤ-ਦਾਇਕ ਹਨ।......"

'ਪ੍ਰੇਮ ਬਾਣ' (ਟ੍ਰੈ: ਨੰ: ੨) ਵਿਚ ਵੀ ਨਿਤ-ਨੇਮ ਦੀ ਆਵਸ਼ਕਤਾ ਦਰਸਾਂਦਿਆਂ ਹੋਇਆਂ ਮਨਮੁਖਤਾ ਤੇ ਗੁਰਮੁਖਤਾ ਦਾ ਨਿਰਣੈ ਬੜੀ ਸਵਾਦਲੀ ਵਾਰਤਾ ਰਾਹੀਂ ਕੀਤਾ ਗਿਆ ਹੈ। ਪੰਥ ਵਿਚ ਏਕਤਾ, ਇਤਫ਼ਾਕ ਤੇ ਭਰਾਤ੍ਰੀ ਭਾਵ ਆਦਿ ਲਈ ਯਤਨ ਕਰਨ ਦਾ ਸੁਝਾਉ ਵੀ ਹੈ;

"ਸੋ ਪਿਆਰੇ ਕਾਕਾ ਜੀ ਬੇਇਤਫਾਕੀ ਤੇ ਕੌਮ ਦੇ ਘਾਟੇ ਦਾ ਮੂਲ ਕਾਰਣ ਪਰਮੇਸ਼ਰ ਦੇ ਨਾਮ ਜਾਂ ਇਉਂ ਕਹੋ ਕਿ ਨਿਤ ਕਰਮ ਦਾ ਵਿਸਾਰਨਾ ਕਰਨਾ ਹੈ:
'ਬੇਮੁਖ ਹੋਏ ਰਾਮ ਤੇ ਲਗਨ ਜਨਮ ਵਿਜੋਗ......।'

'ਕਲੂ ਪਤ ਰਖਣਾ' (ਟ੍ਰੈ: ਨੰ: ੯੭) ਤੇ 'ਕਰਤਾ ਤੇ ਕਾਦਰ' (ਟ੍ਰੈ: ਨੰ: ੪੪੫) ਵੀ ਆਸਤਕਤਾ ਦ੍ਰਿੜਾਉਣ ਵਾਲੇ ਟ੍ਰੈਕਟ ਹਨ। ਜਿਨ੍ਹਾਂ ਵਿਚ ਵਾਰਤਾਲਾਪ ਰਾਹੀਂ ਪ੍ਰਭੂ ਦੀ ਹੋਂਦ ਬਾਰੇ ਦਾਰਸ਼ਨਿਕ ਸਿਧਾਂਤ ਦੇਣ ਉਪਰੰਤ ਨਾਮ ਸਿਮਰਣ ਦਾ ਉਪਦੇਸ਼ ਦਿਤਾ ਹੈ।

'ਸੁੰਦਰ ਇਸਤ੍ਰੀ ਤੇ ਸੋਹਣਾ ਮਹਿਲ' (ਟ੍ਰੈ: ਨੰ: ੩੧੭) ਵਿਚ ਸਹਿਜ ਆਨੰਦ ਦੀ ਪ੍ਰਾਪਤੀ ਦੇ ਤਿੰਨ ਢੰਗ—ਭਜਨ, ਦਾਨ ਤੇ ਪੰਥ ਅਥਵਾ ਕੌਮ ਦੀ ਸੇਵਾ ਦਸੇ ਹਨ।

'ਮਨ ਤੂੰ ਜੋਤ ਸਰੂਪ ਹੈਂ ਆਪਣਾ ਮੂਲੁ ਪਛਾਣੁ' ਦਾ ਸਿਧਾਂਤ ਕਬੂਲਦਿਆਂ ਹੋਇਆਂ ਮਨੁੱਖਾਂ ਨੂੰ ਨਿਰੋਲ ਪਦਾਰਥਕ ਜੀਵਨ ਵਿਤੀਤ ਕਰਨ ਦੇ ਵਿਪਰੀਤ, ਆਤਮਕਤਾ ਦੇ ਗੁਣ ਦ੍ਰਿੜਾ ਕੇ ਧਰਮ ਖੇਤਰ ਵਿਚ ਵਿਚਰਨ ਅਤੇ ਧਾਰਮਕ ਉਨਤੀ ਲਈ ਯਤਨ ਕਰਨ ਦਾ ਉਪਦੇਸ਼ ਦਿਤਾ ਹੈ। ਟ੍ਰੈ: ਨੰ: ੩੬ 'ਨਦੀ ਕਿਨਾਰੇ ਰੁੱਖੜਾ' ਵਿਚ ਪੰਜਾਬੀਆਂ ਦੀ ਧਰਮ ਪ੍ਰਤੀ ਗਫ਼ਲਤ ਤੇ ਅਵੇਸਲੇ-ਪਣ ਦਾ ਉਲੇਖ ਕੀਤਾ ਹੈ ਤੇ ਉਨ੍ਹਾਂ ਦੀ ਪਤਿਤ ਤੇ ਘ੍ਰਿਣਿਤ ਅਵਸਥਾ ਨੂੰ ਨਿਮਨ ਲਿਖਤ ਪ੍ਰਮਾਣਾਂ ਰਾਹੀਂ ਵਿਆਖਿਆਇਆ ਹੈ :—

੧. ਕੇਸਾਂ ਦੀ ਰੱਖਿਆ ਨਹੀਂ, ਨਸ਼ਿਆਂ ਦੀ ਵਰਤੋਂ ਆਮ ਹੈ।
੨. ਈਸਾਈ ਧਰਮ ਦੇ ਪ੍ਰਚਾਰ ਦੇ ਵਿਰੁਧ ਭਾਈਆਂ, ਬੇਦੀ, ਸੋਢੀ, ਭੱਲੇ, ਰਈਸਾਂ, ਪੁਜਾਰੀ, ਬਿਹੰਗਮ, ਨਿਹੰਗ, ਨਿਰਮਲੇ ਆਦਿ ਦੇ ਚੁਪ ਰਹਿਣ ਉਤੇ ਚੋਟ ਲਾਈ।
੩. ਵਿਆਹ ਸ਼ਾਦੀ ਤੇ ਮਰਨੇ ਪਰਨੇ ਆਦਿ ਉਤੇ ਗੁਰਮਰਯਾਦਾ ਦਾ ਨਾ ਹੋਣਾ।
੪. ਜਾਤ ਪਾਤ ਦਾ ਭੇਦ ਭਾਵ।
੫. ਅੰਗ੍ਰੇਜ਼ਾਂ ਦੀ ਤਰ੍ਹਾਂ ਤਨ, ਮਨ, ਧਨ ਨਾਲ ਸਿਖ ਧਰਮ ਦਾ ਪਰਚਾਰ ਨਾ ਕੀਤੇ ਜਾਣ ਪਰ ਅਫ਼ਸੋਸ।
੬. ਵੱਡੇ ਵੱਡੇ ਗੁਰਦੁਆਰਿਆਂ ਦੇ ਅੰਦਰ ਲੋਭੀ ਪੁਜਾਰੀਆਂ ਦੁਆਰਾ ਕੀਤੇ ਵਿਭਚਾਰ।
੭. ਭਾਰਤ ਤੇ ਪੰਜਾਬ ਵਿਚ ਵੀਰਾਨ ਪਈਆਂ ਧਰਮਸਾਲਾਵਾਂ।
੮. ਕੇਸਾਧਾਰੀ ਬੱਚਿਆਂ ਵਿਚ ਕੇਵਲ ੫/੧੦੦ ਅੰਮ੍ਰਿਤ ਛਕਦੇ ਹਨ।
੯. **ਸੁਆਮੀ ਦਯਾ ਨੰਦ ਸੁਰਸਤੀ ਤੇ ਮਿਰਜ਼ੇ ਗੁਲਾਮ ਅਹਿਮਦ ਨੇ ਗੁਰੂ ਬਾਬਤ ਸਖ਼ਤ ਨਾਵਾਜਬ ਲਿਖਿਆ ਹੈ। ਕਿਆ ਕਿਸੇ ਸਿਖ ਨੇ ਉਤ੍ਰ ਦਿਤਾ ਹੈ?**
੧੦. ਧਰਮ ਸਬੰਧਿਤ ਟ੍ਰੈਕਟਾਂ ਦੀ ਬਜਾਏ ਕਿਸਿਆਂ ਦੀ ਪੜ੍ਹਤ ਅਧਿਕ ਹੈ।
੧੧. ਰੰਗੂਨ ਵਿਚ ਧਰਮਸਾਲਾ ਲਈ ਕਿਸੇ ਚੰਦਾ ਨਹੀਂ ਦਿਤਾ।
੧੨. ਸੁਲਤਾਨ ਪੁਰ ਦੇ ਗੁਰਦੁਆਰਿਆਂ ਦੀ ਮੁਰੰਮਤ ਨਹੀਂ ਹੋ ਰਹੀ।
੧੩. ਧਰਮਸਾਲਾ, ਮੰਦਰਾਂ, ਗੁਰਦੁਆਰਿਆਂ ਤੇ ਅਖਾੜਿਆਂ ਦੀ ਆਮਦਨ ਪੁਜਾਰੀ ਪ੍ਰਬੰਧਕ ਛਕ ਰਹੇ ਹਨ।
੧੪. ਪੂਰਬ ਵਿਚ ਗੁਰਦੁਆਰਿਆ ਦੀ ਬੇਅਦਬੀ।
੧੫. ਅਮੀਰਾਂ ਦੁਆਰਾ ਸਿਖ ਧਰਮ ਦਾ ਪ੍ਰਚਾਰ ਨਹੀਂ ਹੋ ਰਿਹਾ ਜਿਵੇਂ ਕਿ ਅੰਗ੍ਰੇਜ਼ਾਂ ਰਾਹੀਂ।
੧੬. ਸਾਹਿਬਜ਼ਾਦੇ ਅੰਮ੍ਰਿਤ ਨਹੀਂ ਛਕਦੇ।
੧੭. ਹੰਸ ਰਾਜ ਭੱਲਾ ਆਰੀਆ ਸਮਾਜੀ ਦੀ ਕੁਰਬਾਨੀ ਨਾਲ ਥਾਂ ਥਾਂ ਆਰੀਆ ਕਾਲਜ, ਪਰੰਤੂ ਖਾਲਸਾ ਕਾਲਜ ਕਿਤੇ ਵੀ ਨਹੀਂ।
੧੮. ਵਿਧਵਾ ਇਸਤ੍ਰੀਆਂ ਦੇ ਆਰਾਮ ਦਾ ਕੋਈ ਯਤਨ ਨਹੀਂ ਇਸ ਲਈ ਉਨ੍ਹਾਂ ਵਿਚ ਗਿਰਾਵਟ ਦਾ ਪ੍ਰਵੇਸ਼ ਹੈ।
੧੯. ਸਿਖ ਬੱਚੇ ਗੁਰਮੁਖੀ ਨਹੀਂ ਪੜ੍ਹਦੇ ......।

(ਲੇਖਕ ਚਿੰਤਾ ਸਿੰਘ)

ਉਪ੍ਰਯੁਕਤ ਬਿੰਦੂ ਸਿਖ ਧਰਮ ਦੀ ਤਤਕਾਲੀਨ ਪਤਿਤ ਅਵਸਥਾ ਦੇ ਸੂਚਕ ਹਨ। ਸੁਸਾਇਟੀ ਨੇ ਆਪਣੇ ਟ੍ਰੈਕਟਾਂ ਦੁਆਰਾ ਪੰਥ ਵਿਚੋਂ ਇਨ੍ਹਾਂ ਔਗੁਣਾਂ ਨੂੰ ਕੱਢਣ ਲਈ ਨਿਰੰਤਰ ਯਤਨ ਕੀਤਾ ਹੈ।

'ਖ਼ਾਲਸੇ ਦੀ ਨੀਂਦ' (ਟ੍ਰੈ: ਨੰ: ੬੨) ਵਿਚ ਕੌਮੀ ਗਫ਼ਲਤ ਦਾ ਚਿਤ੍ਰ ਖਿਚ ਕੇ, ਖਾਲਸਾ ਪੰਥ ਦੇ ਪਤਨ ਦੇ ਆਸਾਰ ਵਿਖਾ, ਸੰਭਾਲਣ ਦਾ ਯਤਨ ਕਰਨ ਦੀ ਪ੍ਰੇਰਣਾ ਹੈ। ਪੰਜਾਬੀਆਂ ਵਿਚ ਸੁਆਰਥ ਦੀ ਅੱਗ ਦੇ ਕਾਰਣ, ਸਾਂਝੀਵਾਲਤਾ ਦੇ ਅਭਾਵ ਤੇ ਮਿਤ੍ਰਘਾਤ ਅਤੇ ਵੈਰੀ ਧਰਮਾਂ ਦੇ ਆਕ੍ਰਮਣਾਂ ਆਦਿ ਤੋਂ ਨਿਵਿਰਤੀ ਤੇ ਬਚਾਉ ਲਈ ਯੋਗ ਯਤਨ ਵੀ ਅੰਕਿਤ ਕੀਤੇ ਹਨ। ਜਿਵੇਂ—ਨਿਤ ਨੇਮ, ਪ੍ਰਾਰਥਨਾ, ਗੁਰ-ਚਰਿਤ੍ਰ ਪੜ੍ਹਨੇ, ਇਨ੍ਹਾਂ ਉਪਰ ਅਮਲ ਕਰਨਾ, ਸਾਧ ਸੰਗਤ, ਭਰਾਵਾਂ ਦੀ ਮਦਦ, ਮਿਲਵਰਤਣ, ਧਰਮ-ਅਰਥ ਕੁਰਬਾਨੀ, ਧਰਮ ਸਥਾਨਾਂ ਦੀ ਉਸਾਰੀ ਬਾਬਤ ਸੁਚੇਤ ਹੋਣਾ, ਧਰਮ ਉਪਦੇਸ਼ ਤੇ ਇਸਤ੍ਰੀ-ਸਿਖਿਆ ਮੁਖ ਹਨ।

ਉਪਰ ਦਸੇ ਟ੍ਰੈਕਟਾਂ ਤੋਂ ਬਿਨਾਂ 'ਇਕ ਬਾਬੂ ਨੂੰ ਉਪਦੇਸ਼' (ਟ੍ਰੈ: ਨੰ: ੩੩), 'ਅੰਬਰ ਜਟ ਤੇ ਅੰਬਰ ਸਾਧੂ' (ਟ੍ਰੈ: ਨੰ: ੪੪), 'ਕੇਸ ਕਿਉਂ ਤੇ ਦਾੜ੍ਹੀ ਦੀ ਦੁਰਗਤ' (ਟ੍ਰੈ: ਨੰ: ੪੬) ਆਦਿ ਵਿਚ ਵੀ ਪਤਿਤ ਹੋ ਰਹੇ ਸਿਖਾਂ ਦੀ ਦੁਰਦਸ਼ਾ, ਅਤੇ ਸਿਖਾਂ ਦੇ ਦੁਰਾਚਾਰਕ ਕਰਮਾਂ ਕਾਰਣ ਇਨ੍ਹਾਂ ਦੀ ਹੋਰ ਧਰਮਾਂ ਵਿਚ ਹੋ ਰਹੀ ਨਿਰਾਦਰੀ ਦਾ ਵਰਣਨ, ਅਤੇ ਬਦ-ਕਰਮਾਂ ਨੂੰ ਤਿਆਗ ਕੇ ਸੁਰੀਤੀਆਂ ਅਪਣਾਉਣ ਦੀ ਪ੍ਰੇਰਣਾ ਹੈ, ਤਾਂ ਜੋ ਧਰਮ ਸਥਿਰ ਰਹਿ ਸਕੇ।

'ਚੀਨ ਦੀ ਅਮੀਰਜ਼ਾਦੀ' (ਟ੍ਰੈ: ਨੰ: ੪੮) ਅਤੇ 'ਪੰਜਾਬੀ ਸਿੰਘ ਦੀ ਵਲਾਇਤੀ ਸੈਰ' (ਟ੍ਰੈ: ਨੰ: ੭੩) ਵਿਚ ਗੁਰਸਿਖ ਦੇ ਉੱਤਮ, ਦ੍ਰਿੜ ਅਤੇ ਜ਼ਬਤ-ਬੱਧ ਆਚਰਣ ਨੂੰ ਚਿਤਰਨ ਦੇ ਨਾਲ ਨਾਲ ਸਿਖ-ਧਰਮੀਆਂ ਦੀਆਂ ਬੁਰਾਈਆਂ ਦੇ ਚਾਰਾ ਉਪਾ, ਅਤੇ ਪੁਰਾਣੇ ਸਿਖੀ ਗੌਰਵ ਦੀ ਪੁਨਰ-ਸੁਰਜੀਤੀ ਦੇ ਉਪਰਾਲੇ ਲਿਖੇ ਹਨ।

ਇਸ ਤਰ੍ਹਾਂ ਸੁਸਾਇਟੀ ਨੇ ਟ੍ਰੈਕਟਾਂ ਦੇ ਮਾਧਿਅਮ ਦੁਆਰਾ ਸਿਖਾਂ ਦੀ ਘ੍ਰਿਣਿਤ ਧਾਰਮਕ ਸਥਿਤੀ ਨੂੰ ਉਘਾੜ ਕੇ, ਸਿਖ ਜਨਤਾ ਅੰਦਰ ਇਸ ਦਾ ਇਹਸਾਸ ਜਗਾ ਕੇ ਤੇ ਇਸ ਧਰਮ ਦੀ ਪੁਰਾਣੀ ਗੌਰਵਤਾ ਤੇ ਸਤਿਕਾਰ ਆਦਿ ਦੇ ਦ੍ਰਿਸ਼ਟਾਂਤ ਦੇ ਕੇ, ਸਿਖਾਂ ਨੂੰ ਆਪਣੇ ਧਰਮ ਦੇ ਨਵ-ਨਿਰਮਾਣ ਲਈ ਪ੍ਰੇਰਿਤ ਤੇ ਉਤੇਜਿਤ ਕਰਨ ਤੋਂ ਬਿਨਾਂ ਦੂਜੇ ਧਰਮਾਂ ਦੇ ਠੇਕੇਦਾਰਾਂ ਵਲੋਂ ਕੀਤੇ ਜਾ ਰਹੇ ਅਸਭ੍ਯ ਹਮਲਿਆਂ ਤੋਂ ਧਰਮ ਦੀ ਰਖਿਆ ਕਰਨ ਲਈ ਵੀ ਕੁਝ ਇਕ ਟ੍ਰੈਕਟਾਂ ਦੀ ਸਿਰਜਨਾ ਕੀਤੀ ਹੈ।

'ਇਕ ਕੰਨਿਆਂ ਦੇ ਦੁਖੜੇ' (ਟ੍ਰੈ: ਨੰ: ੭) ਵਿਚ ਮਿਸਨਰੀ ਸਕੂਲ ਵਿਚ ਦਿਤੀ ਜਾਂਦੀ ਧਾਰਮਕ ਸਿਖਿਆ ਦੇ ਔਗੁਣ ਅਤੇ ਈਸਾਈਆਂ ਦੇ ਕਲਪਿਤ ਤੇ ਨਿਰਾਧਾਰ ਧਾਰਮਕ ਵਿਸ਼ਵਾਸਾਂ ਦਾ ਖੰਡਨ ਹੈ। ਕਲਪਿਤ ਪਾਤਰ ਬਥੇ ਪਾਲਾਂ ਦੀ ਮਰ ਚੁਕੀ ਧੀ ਉਸ ਨੂੰ ਸੁਪਣੇ ਵਿਚ ਆ ਕੇ ਇਸ ਤਰ੍ਹਾਂ ਦੇ ਸ਼ਬਦ ਨਿਹੋਰੇ ਵਜੋਂ ਕਹਿੰਦੀ ਹੈ:

......ਮਾਂ ਤੇਰੇ ਲਾਲਚ ਨੇ ਮੈਨੂੰ ਕਿਸੇ ਗੱਲ ਜੋਗੀ ਨਹੀਂ ਛਡਿਆ। ਤੂੰ ਕੁੜੀਆਂ ਤੇ ਪੈਸਿਆਂ ਦੇ

ਲਾਲਚ ਪਿੱਛੇ ਮੈਨੂੰ ਕਰਾਨੀਆਂ ਦੇ ਮਦਰਸੇ ਘਲਦੀ ਰਹੀਓਂ। ਉਥੇ ਗੋਰੀਆ ੨ ਮੇਮਾਂ ਮੈਨੂੰ ਈਸਾ ਸਿਖਾਉਂਦੀਆਂ ਰਹੀਆਂ। ਉਨ੍ਹਾਂ ਮਿੱਸਾਂ ਦੀਆਂ ਮਿੱਠੀਆਂ ੨ ਗੱਲਾਂ ਮੇਰੇ ਦਿਲ 'ਚ ਅਜਿਹੀਆਂ ਖੁਭੀਆਂ ਕਿ ਮੈਂ ਦਿਲੋਂ ਅਪਣੇ ਧਰਮ ਤੋਂ ਬੇ-ਮੁਖ ਹੋ ਗਈ, ਤੇ ਮੇਰਾ ਨਿਸਚਾ ਈਸਾ ਵਲ ਹੋ ਗਿਆ। ਤੇ ਇਹ ਮੰਨ ਬੈਠੀ ਕਿ ਭਲੇ ਕਰਮਾਂ ਦੇ ਕਰਨ ਦੀ ਕੁਝ ਲੋੜ ਨਹੀਂ, ਆਪ ਈਸਾ ਬਚਾ ਲਵੇਗਾ।..... ਪਰ ਹੁਣ ਮੈਂ ਮਰ ਕੇ ਪਰਲੋਕ ਵਿਚ ਗਈ ਤਾਂ ਉਥੇ ਕਿਸੇ ਈਸਾ ਨੇ ਮੇਰੀ ਬਾਂਹ ਨ ਫੜੀ।......"

ਇਸੇ ਤਰ੍ਹਾਂ (ਟ੍ਰੈ: ਨੰ: ੧੭) 'ਹਾਇ ਹਾਇ ਬਚੀ ਤੂੰ ਕਿਥੋਂ' ਵਿਚ ਵੀ ਈਸਾਈ ਕਰਾਣਣਾ ਦੇ ਚੱਕੀਂ ਚੜ੍ਹੀਆਂ ਪੰਜਾਬੀ ਇਸਤ੍ਰੀਆਂ ਨੂੰ ਪਤਿਤ ਹੋਣੋਂ ਰੋਕ ਕੇ ਗੁਰਸ਼ਬਦੀ ਚਿਤ ਧਾਰਨ ਦਾ ਉਪਦੇਸ਼ ਦਿਤਾ ਹੈ। ਕਲਪਤ ਮਿਸਰ ਦੀ ਵਿਧਵਾ ਧੀ ਦਾ ਈਸਾਈਆਂ ਦੇ ਵਸ ਵਿਚ ਆ ਕੇ ਜੋ ਹਾਲ ਹੋਇਆ, ਨੂੰ ਕਰੁਣਾ ਭਰੇ ਢੰਗ ਨਾਲ ਉਲੀਕ ਕੇ ਈਸਾਈ ਧਰਮ ਵਿਰੁਧ ਘ੍ਰਿਣਾ ਦੇ ਭਾਵ ਉਪਜਾਉਣ ਦਾ ਯਤਨ ਕੀਤਾ ਹੈ।

'ਧੋਖੇ ਤੋਂ ਬਚੋ' 'ਅਨਰਥ' ਤੇ 'ਸਚਾ ਗੁਰੂ' (ਟ੍ਰੈ: ਨੰ: ਕ੍ਰਮਵਾਰ ੯੪, ੯੫ ਤੇ ੯੬) ਆਦਿ ਟ੍ਰੈਕਟਾਂ ਵਿਚ ਈਸਾਈਆਂ ਦੇ ਧਰਮ ਪ੍ਰਚਾਰ ਦੀਆ ਅਸਭ੍ਯ ਤੇ ਸਾਰ ਹੀਣ ਵਿਧੀਆਂ—ਫਰੇਬੀ ਪਿਆਰ, ਛਲ ਕਪਟ ਤੇ ਕੂੜ, ਤੇ ਧਕਾ ਆਦਿ ਦਾ ਖੰਡਨ ਕਰਕੇ, ਧਰਮ ਪ੍ਰਚਾਰ ਦੀ ਯੋਗ ਵਿਧੀ 'ਸੱਚ' ਦੀ ਵਰਤੋਂ ਦਸੀ ਹੈ :—

"ਸਚ ਸਭਨਾ ਹੋਇ ਦਾਰੂ ਪਾਪ ਕਢੈ ਧੋਇ।
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ।"

ਈਸਾਈਆਂ ਨੇ ਪ੍ਰਚਾਰ ਲਈ ਫਰੇਬ ਤੋਂ ਕੰਮ ਲਿਆ ਹੈ। ਗੁਰੂ ਨਾਨਕ ਦੇਵ ਜੀ ਨੂੰ ਈਸਾਈ ਸਿੱਧ ਕਰਨ ਲਈ ਬਾਣੀ ਦੀਆਂ ਤੁਕਾਂ ਦੇ ਅਨਰਥ ਕੀਤੇ ਹਨ :

".....ਪਿਤਾ ਹਮਾਰੇ ਪ੍ਰਗਟੇ ਮਾਝ ਪਿਤਾ ਪੂਤਰ ਰਲ ਕੀਨੀ ਸਾਝ।
ਕਹੁ ਨਾਨਕ ਜਬ ਪਿਤਾ ਪਤੀਨੇ ਪਿਤਾ ਪੂਤ ਏਕੈ ਰੰਗ ਲੀਨੇ।'

ਦਾ ਭਾਵ ਇਹ ਕਢਿਆ ਹੈ ਕਿ ਈਸਾ ਪੁਤ੍ਰ ਹੈ ਤੇ ਰਬ ਪਿਤਾ ਹੈ, ਤੇ ਇਨ੍ਹਾਂ ਤੁਕਾਂ ਵਿਚ ਈਸਾ ਦੀ ਪ੍ਰਸ਼ੰਸਾ ਕੀਤੀ ਹੈ। ਪਰ ਕਿਤਾਬੜੀ ਦੇ ਲਿਖਣੇ ਵਾਲੇ ਈਸਾਈ ਮਨੁਖ ਦੀ ਨਾਵਾਕਫੀਅਤ, ਜੇ ਨਹੀਂ ਤਾਂ ਛਲ ਅਰ ਕਪਟ ਏਥੋਂ ਪਰਤੀਤ ਹੁੰਦਾ ਹੈ ਕਿ ਇਹ ਤੁਕਾਂ ਇਕ ਤਵਾਰੀਖੀ ਸਮਾਚਾਰ ਦਾ ਹਾਲ ਦਸਨੇ ਵਾਲੀਆਂ ਹਨ। ਪੰਜਾਬੀ ਜਨਤਾ ਨੂੰ ਧੋਖੇ ਤੋਂ ਸੁਚੇਤ ਕਰਦਿਆਂ ਹੋਇਆ ਈਸਾਈ ਪ੍ਰਚਾਰਕਾਂ ਨੂੰ.....'

'ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸ ਕੀਨ।
ਅੰਤ ਕਾਲਿ ਕਾਤੀ ਕਟਿਓ ਬਾਸ ਨਰਕ ਮੋਂ ਲੀਨ '.....'

ਦੇ ਭਾਵ ਤੋਂ ਪਰਿਚਿਤ ਕਰਾਉਂਦਿਆਂ ਲਿਖਿਆ ਹੈ :

> "...ਈਸਾਈਆਂ ਨੂੰ ਵੀ ਐਸੇ ਕੰਮ ਕਰਨ ਦੀ ਸਰਮ ਕਰਨੀ ਚਾਹੀਦੀ ਹੈ।...ਕੀ ਰੱਬ ਤੁਹਾਨੂੰ ਇਨ੍ਹਾਂ ਕਰਤਬਾਂ ਦੇ ਕਰਦਿਆਂ ਧਰਮੀ ਠਹਰਾਵੇਗਾ ਅਰ ਕੀ ਦਿਲ ਦੀ ਪਵਿਤ੍ਰਤਾ ਜੋ ਜਬੂਰਾਂ ਵਿਚ ਮੰਗੀ ਹੈ ਇਹੋ ਹੈ ਕਿ ਸਚ ਰਸਤਾ ਛੱਡ ਕੇ ਲੋਕਾਂ ਨੂੰ ਗਲਤੀ ਵਿਚ ਪਾ ਕੇ ਉਸ ਦਾ ਲਾਭ ਉਠਾਓ।"

ਉਕਤ ਟ੍ਰੈਕਟ ਦੀ ਭਾਂਤੀ ਹੀ ਟ੍ਰੈਕਟ 'ਅਨਰਥ' ਵਿਚ, 'ਖੰਭ ਵਿਕਾਂਦੜੇ ਜੇ ਲਹਾਂ...'ਵਾਲੀ ਤੁਕ ਦੀ ਗਲਤ ਵਿਆਖਿਆ ਕਰਕੇ ਇਸ ਨੂੰ ਈਸਾ ਨਾਲ ਸੰਬੰਧਿਤ ਕੀਤਾ ਹੈ। ਟ੍ਰੈਕਟ, 'ਸੱਚਾ ਗੁਰੂ' ਵਿਚ ਈਸਾਈਆਂ ਦੀ ਉਕਤੀ ਇਉਂ ਹੈ :

> '... ਅਰ ਸਚਾ ਗੁਰੂ ਗੁਰੂ ਨਾਨਕ ਦੇਵ ਨਹੀਂ ਹੋ ਸਕਦੇ ਕਿਉਂਕਿ ਉਹ ਆਪਣੇ ਆਪ ਨੂੰ 'ਕਹੁ ਨਾਨਕ ਹਉ ਨੀਚ ਕਰੰਮਾ ਕਰਕੇ ਸਦਦੇ ਹਨ ......'

ਇਸ ਹੀਣੀ ਵਿਆਖਿਆ ਦੇ ਪ੍ਰਤਿਕਰਮ ਵਜੋਂ ਇਸ ਟ੍ਰੈਕਟ ਵਿਚ ਦਲੀਲਾਂ ਦੇ ਕੇ 'ਈਸਾ' ਨੂੰ ਹੀਣਾ ਤੇ ਪਰਮਾਰਥਕ ਗੁਣਾਂ ਤੋਂ ਸਖਣਾ ਸਿਧ ਕਰਨ, ਗੁ: ਨਾਨਕ ਦੇਵ ਜੀ ਨੂੰ ਸੱਚਾ ਗੁਰੂ ਸਿਧ ਕੀਤਾ ਹੈ। ਇਸ ਟ੍ਰੈਕਟ ਦੇ ਅੰਤਲੇ ਕੁਝ ਵਾਕ

> "... ਅਰ ਸਤਗਯਾਤ ਹੋਣੇ ਲਈ ਆਪਣੇ ਪੰਥ ਦੀ ਪੁਸਤਕ ਪੜ੍ਹਿਆ ਕਰੋ। ਅਰ ਯਾਦ ਰਖੋ :
> 'ਸੂਰਤ ਦੇਖ ਨ ਭੂਲ ਗਵਾਰਾ ਮਿਥਨ ਮੁਹਾਰਾ ਝੂਠ ਪਸਾਰਾ।'
>
> ......ਗੁਰੂ ਨਾਨਕ ਦੇਵ ਸਚਾ ਗੁਰੂ ਹੈ। ਗੁਰੂ ਨਾਨਕ ਦੇਵ ਵਰਗਾ ਸੱਜਣ ਅਰ ਮਹਾਤਮਾ, ਸੱਚਾ ਨਿਸ਼ਕਪਟ, ਸਹਾਯਕ ਅਰ ਰਖਯਕ ਹੋਰ ਕੋਈ ਨਹੀਂ। ਈਸਾ ਵਰਗੇ ਅਨੇਕਾਂ ਚੇਲੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਸਿਖਯਾ ਪ੍ਰਾਪਤ ਕਰਦੇ ਰਹੇ ਹਨ। ..."

ਉੱਪਰ ਵਿਆਖਿਆਏ ਗਏ ਕੁਝ ਇਕ ਚੋਣਵੇਂ ਟ੍ਰੈਕਟਾਂ ਤੋਂ ਸਪਸ਼ਟ ਹੈ ਕਿ ਸੁਸਾਇਟੀ ਨੇ ਆਪਣੇ ਸੰਦੇਸ਼-ਵਾਹਕ ਟ੍ਰੈਕਟਾਂ ਦੁਆਰਾ ਸਿਖ ਧਰਮ ਦੀ ਉੱਨਤੀ ਤੇ ਰੱਖਿਆ ਲਈ ਬੜਾ ਉੱਦਮ ਕੀਤਾ ਹੈ। ਅਜ ਦੇ ਯੁਗ ਵਿਚ ਸਿਖ ਧਰਮ ਦਾ ਜੋ ਵੀ ਪਵਿਤ੍ਰ ਅੰਸ਼ ਸ਼ੇਸ਼ ਵਿਖਾਈ ਦਿੰਦਾ ਹੈ, ਉਸ ਦੀ ਸਥਿਰਤਾ ਦਾ ਇਕ ਮੁਖ ਕਾਰਣ, 'ਖਾਲਸਾ ਟ੍ਰੈਕਟ ਸੁਸਾਇਟੀ' ਦੁਆਰਾ ਪ੍ਰਕਾਸ਼ਿਤ ਧਾਰਮਕ ਟ੍ਰੈਕਟ ਹੀ ਹਨ। ਸੁਸਾਇਟੀ ਨੇ ਆਪਣੇ ਪਰਮੁਖ ਉਦੇਸ਼ ਤੇ ਆਦਰਸ਼ ਧਰਮ ਰੱਖਿਆ ਤੇ ਉੱਨਤੀ ਵਿਚ ਸ਼ਲਾਘਾ-ਜੋਗ ਸਫਲਤਾ ਪ੍ਰਾਪਤ ਕੀਤੀ ਹੈ।

## (ਘ) ਸਿਖ ਧਰਮ ਤੇ ਪੰਜਾਬੀ ਦੀ ਉੱਨਤੀ ਲਈ ਫੁਟਕਲ ਟ੍ਰੈਕਟ

ਸੁਸਾਇਟੀ ਨੇ ਪੰਜਾਬੀ ਜਨਤਾ ਦੀਆਂ ਵਿਵਹਾਰਕ, ਧਾਰਮਕ ਤੇ ਰੋਜ਼ਾਨਾ ਜ਼ਿੰਦਗੀ ਦੀਆਂ ਲੋੜਾਂ ਨੂੰ ਅਨੁਭਵ ਕਰਕੇ 'ਖਾਲਸਾ ਹੀਰਾ ਜੰਤ੍ਰੀ' ਦਾ ਨਿਰਮਾਣ ਕੀਤਾ। ਇਸ ਜੰਤਰੀ ਦੇ ਚਾਲੂ ਕਰਨ ਦਾ ਉਦੇਸ਼

ਇਸ ਦੇ ਸਰਵਰਕ ਉਤੇ ਦਿੱਤੀ ਭੂਮਿਕਾ ਅਨੁਸਾਰ :

> "ਇਸ ਨਮੂਨੇ ਦੀ ਜੰਤਰੀ ਸਭ ਤੋਂ ਪਹਿਲੇ ਖਾਲਸਾ ਟ੍ਰੈਕਟ ਸੁਸਾਇਟੀ ਨੇ ਹੀ ਪ੍ਰਕਾਸ਼ਤ ਕਰਨੀ ਆਰੰਭੀ ਸੀ ..... ਸਾਡੇ ਪੂਜਨੀਕ ਸਤਿਗੁਰਾਂ ਦੇ ਪਵਿਤ੍ਰ ਗੁਰਪੁਰਬਾਂ ਦਾ ਪ੍ਰਚਾਰ, ਜਿਸ ਲਈ ਸੁਸਾਇਟੀ ਨੇ ਇਸ ਨਮੂਨੇ ਦੀ ਹੀਰਾ ਜੰਤਰੀ ਹਰ ਸਾਲ ਛਪਾਕੇ ਗੁਰੂ ਸੰਗਤਾਂ ਵਿਚ ਪ੍ਰਚਾਰਨੀ ਆਰੰਭੀ। ... ਇਸ ਜੰਤਰੀ ਵਿਚ ਸਿਖਾਂ ਦੀਆਂ ਖਾਸ ਗੱਲਾ, ਜੋ ਹੋਰਨਾਂ ਜੰਤਰੀਆਂ ਵਿਚ ਤਦੋਂ ਨਹੀਂ ਸਨ ਮਿਲਦੀਆਂ, ਪਾਈਆਂ ਗਈਆਂ। ਹਰ ਮਹੀਨੇ ਨੂੰ ਇਕ ਸਫੇ ਵਿਚ ਲਿਆਕੇ ਦੇਸੀ ਤੇ ਅੰਗ੍ਰੇਜ਼ੀ ਤਰੀਕਾਂ ਤੇ ਫਿਰ ਤਿਥਾਂ ਇਕੋ ਖਾਨੇ ਵਿਚ ਦੇ ਕੇ ਅੰਗ੍ਰੇਜ਼ੀ ਦੇ ਕੈਲੰਡਰ ਵਾਂਗ ਸ਼ਕਲ ਦਿਤੀ ਗਈ ਹੈ। ਹਰ ਮਹੀਨੇ ਦੇ ਚੜ੍ਹਨ ਸਮੇਂ ਉਸ ਮਹੀਨੇ ਦੇ ਬਾਰਮਾਹ ਪਾਠ ਉਸ ਸਫੇ ਉਪਰ ਦਿਤਾ ਗਿਆ ਹੈ। ਇਸ ਦੇ ਨਾਲ ਹੀ ਮੁਖ ਚੀਜ਼ ਸਾਡੇ ਸਤਿਗੁਰਾਂ ਦੇ ਗੁਰਪੁਰਬ, ਜੋ ਕਿਸੇ ਜੰਤਰੀ ਤੋਂ ਨਹੀਂ ਸਨ ਮਿਲਦੇ, ਹਰ ਮਹੀਨੇ ਦੇ ਪੰਨੇ ਤੇ ਦੇ ਦਿਤੇ ਗਏ ਹਨ।....ਸਾਧਾਰਣ ਲੋੜਾਂ, ਛੁਟੀਆਂ ਤੇ ਤਿਉਹਾਰ ਆਦਿ...... ਸ੍ਰੀ ਦਰਬਾਰ ਸਾਹਿਬ ਜੀ ਵਿਖੇ ਤ੍ਰਿਪਹਿਰੇ ਦਾ ਸਮਾਂ......'।

'ਡਾਇਰੈਕਟਰੀ (ਟ੍ਰੈ: ਨੰ: ੫੮) ਇਕ ਨਵੀਨ ਪ੍ਰਕਾਰ ਦੀ ਸੂਚਕ ਪੁਸਤਕ ਹੈ, ਜਿਸ ਵਿਚ ਪੰਥ ਦੀ ਪਰਸਪਰ ਮੈਤ੍ਰੀ ਤੇ ਵਪਾਰ ਦੇ ਵਾਧੇ ਲਈ ਉਸ ਸਮੇਂ ਦੇ ਗੁਰ-ਸਿਖਾਂ, ਰਈਸਾਂ ਤੇ ਵਿਦਵਾਨਾਂ, ਧਰਮ ਸੇਵਕਾਂ, ਗੁਣੀ ਸਜਨਾਂ, ਵਪਾਰੀਆਂ ਗਜ਼ਿਟੱਡ ਤੇ ਨਾਨਗਜ਼ਿਟੱਡ ਅਫਸਰਾਂ ਆਦਿ ਦੀ ਨਾਮਾਵਲੀ ਅੰਕਿਤ ਹੈ।

ਇਸੇ ਪ੍ਰਕਾਰ (ਟ੍ਰੈ: ਨੰ: ੭੯) 'ਖਾਲਸਾ ਪੱਤ੍ਰੀ' ਵੀ ਪ੍ਰਕਾਸ਼ਿਤ ਕੀਤੀ ਗਈ। ਇਸ ਪ੍ਰਕਾਸ਼ਨਾ ਦਾ ਮੂਲ ਕਾਰਣ ਪਹਿਲਾਂ ਪ੍ਰਕਾਸ਼ਿਤ ਹੋ ਚੁਕੀਆਂ ਗੁਰਮੁਖੀ ਪੱਤ੍ਰੀਆ ਵਿਚ :

> "..... ਜਿਨ੍ਹਾਂ ਬਾਤਾਂ ਵਿਚੋਂ ਪੰਥ ਨੂੰ ਸ੍ਰੀ ਗੁਰੂ ਕਲਗੀਧਰ ਜੀ ਨੇ ਕੱਢ ਕੇ ਖਾਲਸਾ ਸਜਾਇਆ ਸੀ ਉਨ੍ਹਾਂ ਵਿਚ ਹੀ ਫੇਰ ਫਸਾਉਣ ਦੀਆਂ ਤਦਬੀਰਾਂ ਹੋ ਰਹੀਆਂ ਹਨ। ਉਨ੍ਹਾਂ ਤਦਬੀਰਾਂ ਤੋਂ ਬਚਣ ਵਾਸਤੇ ਅਤੇ ਪੱਤ੍ਰੀ ਦੀ ਜ਼ਰੂਰਤ ਨੂੰ ਪੂਰਾ ਕਰਨ ਹਿਤ ਇਹ ਪੱਤ੍ਰੀ ਨਾਨਕ ਸ਼ਾਹੀ ਦੀ ਤਿਆਰ ਕੀਤੀ ਗਈ ਹੈ। . ..." (ਪੰ: ੩)

ਉਕਤ ਯਤਨਾਂ ਤੋਂ ਬਿਨਾ ੧੯੦੪ ਈ: ਵਿਚ 'ਖਾਲਸਾ ਡਾਇਰੀ' ਅਤੇ 'ਮਿਤੀ ਪਤ੍ਰਕਾ' (ਟ੍ਰੈ: ਨੰ: ੧੭੬, ੧੮੦) ਆਦਿ ਵੀ ਪ੍ਰਕਾਸ਼ਿਤ ਕੀਤੇ ਗਏ। ਕਾਨਫ੍ਰੰਸਾਂ ਆਦਿ ਦੀ ਕਾਰਵਾਈ ਨੂੰ ਵੀ ਟ੍ਰੈਕਟਾ ਦਾ ਜਾਮਾ ਪੁਆਇਆ ਜਾਂਦਾ ਸੀ। ਜਿਵੇਂ ਟ੍ਰੈ: ਨੰ: ੧੦੮੯ ਵਿਚ ਦੂਸਰੀ ਰਾਗ ਮਾਲਾ ਮੰਡਲ ਕਾਨਫ੍ਰੰਸ, ਸਰਗੋਧਾ ਦੀ ਕਾਰਵਾਈ ਛਾਪੀ ਗਈ ਹੈ।

## ਸਮਾਜ ਦਾ ਨਵ-ਨਿਰਮਾਣ

### (ੳ) ਸਮਾਜ ਸੁਧਾਰ :

ਸਦੀਆਂ ਦੀ ਪ੍ਰਾਧੀਨਤਾ ਦੇ ਕਾਰਣ ਭਾਰਤੀ ਜਨਤਾ ਆਪਣੇ 'ਸ੍ਵ' ਨੂੰ ਗੰਵਾ ਬੈਠੀ ਸੀ। ਪਠਾਨਾਂ ਤੇ ਫਿਰ ਮੁਗਲ ਆਕ੍ਰਮਣਕਾਰਾਂ ਤੇ ਸ਼ਾਸਕਾਂ ਦੇ ਆਕ੍ਰਮਣਾਂ ਤੇ ਅਤਿਆਚਾਰਾਂ ਨੇ ਭਾਰਤੀਅਤਾ ਨੂੰ ਮੂਰਛਿਤ ਕਰਕੇ ਅਤਹਿ ਦਲਿਤ ਅਵਸਥਾ ਵਿਚ ਪਹੁੰਚਾ ਦਿਤਾ ਸੀ। ਇਸ ਦੇ ਨਾਲ ਹੀ ਇਨ੍ਹਾਂ ਵਿਦੇਸ਼ੀ ਕੌਮਾਂ ਦੇ ਸਭਿਆਚਾਰ ਨੇ ਭਾਰਤੀ ਸੰਸਕ੍ਰਿਤੀ ਉਤੇ ਮਾਰੂ ਪ੍ਰਭਾਵ ਪਾਇਆ। ਇਹ ਵਿਦੇਸ਼ੀ ਸਭਿਆਚਾਰ ਪਦਾਰਥਕ ਤੇ ਇੰਦ੍ਰੀਆਤਮਕ ਕੀਮਤਾਂ ਉੱਤੇ ਆਧਾਰਿਤ ਸੀ, ਪਰੰਤੂ ਭਾਰਤੀਅਤ ਪਰਮਾਰਥ ਤਥਾ ਆਤਮਿਕ ਕੀਮਤਾਂ ਦੀ ਉਪਾਸ਼ਕ ਸੀ। ਸੋ, ਭਾਰਤੀ ਜਨਤਾ, ਸੁਭਾਵਕ ਹੀ, ਪਰਮਾਰਥ ਜਿਹੀ ਖੁਸ਼ਕ ਰੁਚੀ ਨੂੰ ਤਿਆਗ ਕੇ ਪਦਾਰਥਕ ਰੁਚੀਆਂ ਦੀ ਕਾਇਲ ਹੁੰਦੀ ਗਈ। ਫਲ-ਸਰੂਪ ਭਾਰਤੀ ਸਮਾਜ ਕੁਰੀਤੀਆਂ ਦਾ ਸ਼ਿਕਾਰ ਹੋਇਆ ਅਤੇ ਸਾਡਾ ਸਭਿਆਚਾਰ ਤੇ ਸਦਾਚਾਰ ਪਤਨ-ਅਵਸਥਾ ਧਾਰਨ ਕਰਨ ਲਗਾ।

ਉਕਤ ਸ਼ਿਥਿਲ ਅਵਸਥਾ ਤੋਂ ਪ੍ਰਭਾਵਿਤ ਹੋ ਕੇ ਸਮੇਂ ੨ ਕੁਝ ਇਕ ਪਰਮਾਰਥੀ ਤੇ ਮਾਨਵ-ਹਿਤੈਸ਼ੀ ਭਗਤਾਂ, ਫਕੀਰਾਂ, ਮਹਾਂ ਪੁਰਖਾਂ ਅਤੇ ਵਿਸ਼ੇਸ਼ ਕਰਕੇ ਸਿੱਖ ਗੁਰੂਆਂ ਨੇ ਮੂਰਛਾਗਤ ਭਾਰਤੀਅਤਾ ਨੂੰ ਗਿਆਨ ਅੰਮ੍ਰਿਤ ਦੇ ਛੱਟੇ ਮਾਰ ਕੇ ਪੁਨਰ-ਜਾਗ੍ਰਿਤ ਕਰਨ ਦਾ ਉਦਮ ਕੀਤਾ। ਭਾਰਤੀ ਜਨਤਾ ਦੇ 'ਸ੍ਵੈ' ਨੂੰ ਟੁੰਬਿਆ, ਆਪੇ ਦੀ ਸੁਤੰਤਰਤਾ ਦੇ ਮੁੱਲ ਤੇ ਅਨਿਵਾਰਯਤਾ ਤੋਂ ਸੁਚੇਤ ਕੀਤਾ ਅਤੇ ਜੀਵਨ-ਖੇਤ੍ਰ ਵਿਚ ਜੂਝਣ ਲਈ ਉਤੇਜਿਤ ਕੀਤਾ। ਪਰੰਤੂ ਕੌਮ ਅਜੇ ਪੂਰਣ ਰੂਪ ਵਿਚ ਜਾਗ੍ਰਿਤ ਨਹੀਂ ਸੀ ਹੋਈ ਕਿ ਸਾਮੰਤਸ਼ਾਹੀ ਨੇ ਇਸ ਨੂੰ ਆ ਦਬੋਚਿਆ, ਅਤੇ 'ਸੁਰਾਹੀ ਜਾਮ' ਇਕ ਵਾਰੀ ਫਿਰ ਭਾਰਤੀ ਸਭਿਆਚਾਰ ਉਤੇ ਮਾਰੂ ਹੋ ਗਏ। ਇਸ ਕਰਮ ਵਿਚ ਸਿੱਖ ਮਿਸਲਦਾਰਾਂ ਤੇ ਜਾਗੀਰਦਾਰਾਂ ਨੇ ਵੀ ਹਿੱਸਾ ਪਾਇਆ ਅਤੇ ੧੯੬੭ ਈ: ਤੱਕ ਪਾਉਂਦੇ ਰਹੇ। ਸੋ, ਜਾਗੀਰਦਾਰੀ ਨਜ਼ਾਮ ਵੀ ਸਮਾਜਕ ਕੋਝਾਂ, ਤੇ ਸਭਿਆਚਾਰਕ ਤੇ ਸਦਾਚਾਰਕ ਪਤਨ ਦਾ ਕਾਰਣ ਬਣਿਆ।

ਸਮਾਜਕ ਪਤਨ ਤੇ ਸਭਿਆਚਾਰ ਦੇ ਵਿਨਾਸ਼ ਦਾ ਦੂਜਾ ਵੱਡਾ ਕਾਰਣ ਇਹ ਸੀ ਕਿ ਪਹਿਲੀ ਸਦੀ ਈਸਵੀ ਤੋਂ ਅਠ੍ਹਾਰਵੀਂ ਸਦੀ ਈਸਵੀ ਤਕ ਹਿੰਦੀਆਂ ਵਿਚ ਵੇਦਾਂ ਤੇ ਉਪਨਿਸ਼ਦਾਂ ਦੀ ਜਗ੍ਹਾ ਸਿਮ੍ਰਤੀਆਂ ਵਿਚ ਅੰਕਿਤ ਕੁਝ ਇਕ ਉਪਦੇਸ਼ ਮਾਨਵ-ਘਾਤਿਕ ਹਨ। ਜਿਵੇਂ ਮਨੂੰ ਸਿਮ੍ਰਤੀ ਅਤੇ ਯਜਞਵਲਕੀਆ ਸਿਮ੍ਰਤੀ ਆਦਿ ਇਸਤ੍ਰੀਆਂ ਉਪਰ ਕਈ ਪ੍ਰਕਾਰ ਦੀਆਂ ਪਾਬੰਦੀਆਂ ਲਾਉਂਦੀਆਂ ਹਨ। ਵਿਸ਼ਨੂੰ ਸਿਮ੍ਰਤੀ ਵਿਚ ਪਤਨੀ ਦਾ ਸਤੀ ਹੋਣਾ ਯੋਗ ਤੇ ਆਵਸ਼ਕ ਲਿਖਿਆ ਹੈ। ਜੋਗੀਆਂ ਨੇ ਵੀ ਲੋਕਾਂ ਵਿਚ ਕਈ ਪ੍ਰਕਾਰ ਦੇ ਬੁਰੇ ਰਸਮੋ-ਰਿਵਾਜ, ਭਰਮ-ਵਹਿਮ ਤੇ ਜਾਦੂ-ਟੂਣੇ ਪ੍ਰਚਲਿਤ ਕਰ ਦਿਤੇ ਸਨ।

ਸਮਾਜਕ ਪਤਨ ਦਾ ਤੀਜਾ ਕਾਰਣ ਅੰਗ੍ਰੇਜ਼ੀ ਸਾਮਰਾਜ ਹੈ, ਜਿਸ ਨੇ ਭਾਰਤੀਅਤਾ ਉਤੇ ਵਿਸ਼ੇਸ਼ ਮਾਰੂ ਪ੍ਰਭਾਵ ਪਾ ਕੇ ਇਸ ਦੇ ਵਿਨਾਸ਼ ਲਈ ਨਿਰਤੰਰ ਯਤਨ ਕੀਤੇ। ਭਾਰਤ ਵਿਚ ਪੈਰ ਜਮਾ ਕੇ ਅੰਗ੍ਰੇਜ਼ਾਂ

ਨੇ ਸਾਮਰਾਜ ਦੀ ਸਥਿਰਤਾ ਲਈ ਸਾਰੇ ਯੋਗ ਅਯੋਗ ਤੇ ਸਭਯ ਅਸਭਯ ਕਰਮ ਕੀਤੇ। ਹਿੰਸਾ ਤੇ ਤਸ਼ੱਦਦ ਨਾਲ, ਆਰਥਕ ਮੰਦਵਾੜਾ ਪੈਦਾ ਕਰਕੇ, ਤੇ 'ਪਾੜੋ ਤੇ ਰਾਜ ਕਰੋ' ਆਦਿ ਖੜਯੰਤ੍ਰਾਂ ਨਾਲ ਸਾਡੇ ਸਮਾਜ ਤੇ ਸਭਿਆਚਾਰ ਨੂੰ ਬਹੁਤ ਹਾਨੀ ਪਹੁੰਚਈ। ਜਾਗੀਰਦਾਰੀ ਵਰਗ ਵੀ ਆਪਣੀ ਗਵਾਚੀ ਸ਼ਾਨ ਦਾ ਦੁੱਖ ਭੁਲਾਉਣ ਲਈ, ਅੰਗ੍ਰੇਜ਼ੀ ਸ਼ਾਸਕਾਂ ਦੀ ਸ਼ਰਨ ਪ੍ਰਵਾਨ ਕਰਕੇ, ਇੰਦ੍ਰੀ-ਰਸ ਤੇ ਵਿਸ਼ੇ-ਵਾਸ਼ਨਾ ਵਿਚ ਗਲਤਾਨ ਹੋ ਗਿਆ। ਇਹੋ ਰੁਚੀ ਪੁਜਾਰੀ ਸ਼੍ਰੇਣੀ ਵਿਚ ਪ੍ਰਗਟ ਹੋਈ। ਇਸ ਤੋਂ ਇਲਾਵਾ ਅੰਗ੍ਰੇਜ਼ਾਂ ਨੇ ਅਗਿਆਨ ਦਲਿਤ ਸ਼੍ਰੇਣੀਆਂ ਦੇ ਲੋਕਾਂ ਨੂੰ ਪਦਾਰਥਕ ਸੁਰਖਿਅਤਾ ਤੇ ਸੁਵਿਧਾ ਬਖਸ਼ ਕੇ ਉਨ੍ਹਾਂ ਨੂੰ ਵੀ ਆਪਣੇ ਰਿਣੀ ਬਣਾਇਆ ਤੇ ਆਪਣੇ ਧਰਮ ਤੇ ਸਭਿਆਚਾਰ ਵਲ ਆਕ੍ਰਸ਼ਿਤ ਕੀਤਾ। ਸੋ, ਸਮੁੱਚੀ ਕੌਮ ਦਾ ਆਚਰਣ ਘ੍ਰਿਣਿਤ ਤੇ ਅਸਭਯ ਅਵਸਥਾ ਤਕ ਪਹੁੰਚ ਗਿਆ।

ਅੰਗ੍ਰੇਜ਼ੀ ਸਾਮਰਾਜ ਦੇ ਅਤਿਰਿਕਤ ਈਸਾਈ ਪ੍ਰਚਾਰਕਾਂ ਨੇ ਵੀ ਭਾਰਤੀ ਸਮਾਜ ਤੇ ਸੰਸਕ੍ਰਿਤੀ ਦਾ ਅੰਤ ਕਰਨ ਲਈ ਯਤਨ ਕੀਤੇ। ਇਨ੍ਹਾਂ ਪ੍ਰਚਾਰਕਾਂ ਨੇ ਭਾਰਤ ਦੇ ਸਾਰੇ ਧਰਮਾਂ, ਕਰਮਾਂ ਤੇ ਰਸਮਾਂ ਆਦਿ ਦੀ ਨਿੰਦਿਆ ਤੇ ਖੰਡਨ ਕਰਨਾ ਸ਼ੁਰੂ ਕਰ ਦਿੱਤਾ। ਭਾਰਤੀਆਂ ਦੀ ਇਸ ਅਪ੍ਰਿਯ-ਸਮਾਲੋਚਨਾ ਕਰਨ ਦੇ ਨਾਲ ਨਾਲ ਆਪਣੇ ਧਰਮ, ਵਿਚਾਰ-ਢੰਗ ਅਤੇ ਜੀਵਨ-ਪੱਧਤੀ ਪ੍ਰਤੀ ਸਾਡੇ ਲੋਕਾਂ ਅੰਦਰ ਪਿਆਰ ਤੇ ਸ਼ਰਧਾ ਉਤਪਨ ਕਰਨੀ ਆਰੰਭੀ। ਫਲ-ਸਰੂਪ, ਸ਼ਹਿਰਾਂ ਦੇ ਨਾਲ ਨਾਲ ਪੇਂਡੂ ਸਭਿਅਤਾ ਨੂੰ ਵੀ ਵਿਦੇਸ਼ੀ ਘੁਣ ਲਗਣਾ ਸ਼ੁਰੂ ਹੋ ਗਿਆ। ਸਾਮਰਾਜੀਆਂ ਦਾ ਮੁੱਖ ਉਦੇਸ਼ ਇਹੋ ਸੀ ਕਿ ਈਸਾਈ ਧਰਮ ਅਤੇ ਪੱਛਮੀ ਸਭਿਅਤਾ ਨੂੰ ਭਾਰਤੀ ਧਰਮਾਂ ਤੇ ਸਭਿਆਚਾਰ ਨਾਲੋਂ ਉੱਤਮ ਤੇ ਉਚੇਰਾ ਸਿਧ ਕਰਕੇ ਭਾਰਤੀਆਂ ਅੰਦਰ ਇਹਸਾਸ-ਕਮਤਰੀ (Inferiority Complex) ਪੈਦਾ ਕਰਕੇ, ਉਨ੍ਹਾਂ ਨੂੰ ਮਾਨਸਿਕ ਤੌਰ ਉਤੇ ਵੀ ਗੁਲਾਮ ਬਣਾਇਆ ਜਾਵੇ। ਇਸ ਉਦੇਸ਼ ਵਿਚ ਅੰਗ੍ਰੇਜ਼ਾਂ ਨੂੰ ਕਿਸੇ ਹੱਦ ਤਕ ਸਫਲਤਾ ਵੀ ਹੋਈ।

ਉਕਤ ਪਿਛੋਕੜ ਤੋਂ ਚੇਤੰਨ ਕੁਝ ਇਕ ਵਿਅਕਤੀਆਂ ਨੇ, ਉਨ੍ਹੀਵੀਂ ਸਦੀ ਦੇ ਆਰੰਭ ਵਿਚ ਹੀ, ਚੇਤਨਾ-ਰਹਿਤ ਭਾਰਤੀ ਜਨਤਾ ਨੂੰ ਟੁੰਬਿਆ। ਰਾਜਾ ਰਾਮ ਮੋਹਨ ਰਾਇ ਨੇ 'ਬ੍ਰਹਮੋ ਸਮਾਜ' ਰਾਹੀਂ ਦੇਸ਼ ਵਿਚ ਨਵੀਨ ਚੇਤੰਨ ਰੂਹ ਦਾ ਸੰਚਾਰ ਕਰਕੇ ਇਹ ਸਪਸ਼ਟ ਕਰਨ ਦਾ ਯਤਨ ਕੀਤਾ ਕਿ ਭਾਰਤੀ ਸਭਿਅਤਾ ਦਾ ਕੋਈ ਦੋਸ਼ ਨਹੀਂ ਸਗੋਂ ਸਦੀਆਂ ਦੀ ਪ੍ਰਾਧੀਨਤਾ ਤੇ ਅਗਿਆਨਤਾ ਦੇ ਜੰਗਾਲ ਨੇ ਹੀ ਭਾਰਤੀਅਤਾ ਨੂੰ ਘ੍ਰਿਣਿਤ ਤੇ ਤੁੱਛ ਬਣਾ ਰਖਿਆ ਹੈ, ਅਤੇ ਇਹ ਜੰਗਾਲ ਲਾਹ ਕੇ ਭਾਰਤੀ ਸਮਾਜ ਨੂੰ ਵੀ ਯੂਰਪੀ ਸਮਾਜ ਜਿੰਨਾ ਨਰੋਆ ਅਤੇ ਖੁਸ਼ਹਾਲ ਬਣਾਇਆ ਜਾ ਸਕਦਾ ਹੈ।

'ਬ੍ਰਹਮੋ ਸਮਾਜ' ਦੇ ਨਿਸ਼ਾਨਿਆਂ ਦਾ ਤੱਤ ਇਹੋ ਸੀ ਕਿ ਈਸਾਈ ਧਰਮ ਨੂੰ ਧਾਰਨ ਕੀਤੇ ਬਿਨਾ ਹੀ ਭਾਰਤ ਦਾ ਪੁਨਰ-ਨਿਰਮਾਣ ਕੀਤਾ ਜਾ ਸਕਦਾ ਹੈ। ਤੇ ਇਸ ਉਦੇਸ਼-ਪੂਰਤੀ ਲਈ ਉਨ੍ਹੀਵੀਂ ਸਦੀ ਦੇ ਸੁਧਾਰਕਾਂ ਨੇ ਨਵੇਂ ਸਮਾਜ ਦੀ ਨੀਂਹ ਪੱਛਮੀ ਸਭਿਅਤਾ ਦੀਆਂ ਲੋੜਾਂ ਨੂੰ ਮੁੱਖ ਰਖਕੇ, ਪ੍ਰਾਚੀਨ ਹਿੰਦੂ ਫਲਾਸਫੀ ਉਪਰ ਹੀ ਰਖੀ, ਅਰਥਾਤ ਇਨ੍ਹਾਂ ਸੁਧਾਰਕਾਂ ਨੇ ਸਿਮ੍ਰਤੀਆਂ ਦੇ ਕੁਝ ਇਕ ਉਪਯੋਗੀ ਭਾਗਾਂ ਦਾ ਲੜ ਫੜਿਆ ਅਤੇ ਕੁਝ ਵੇਦ ਸ਼ਾਸਤ੍ਰਾਂ ਤੇ ਉਪਨਿਸ਼ਦਾਂ ਦੀ ਓਟ ਲੈ ਕੇ ਪੱਛਮੀ ਵਿੱਦਿਆ ਦੇ ਪ੍ਰਕਾਸ਼

ਵਿਚ ਸਮਾਜ ਨੂੰ ਨਵੀਂ ਸਿਰਿਓਂ ਸਾਜਣ ਦੇ ਸਾਹਸਿਕ ਕਾਰਜ ਦਾ ਬੀੜਾ ਚੁਕਿਆ। ਇਸ ਰੁਚੀ ਦੀ ਪਹਿਲੀ ਜਿੱਤ ਸੰਨ ੧੮੨੯ ਈ: ਵਿਚ ਸਤੀ ਦੀ ਪ੍ਰਥਾ ਦਾ ਕਾਨੂੰਨਨ ਬੰਦ ਕਰਵਾਉਣਾ ਹੈ, ਜਿਸ ਦਾ ਸਿਹਰਾ ਬ੍ਰਹਮੋ ਸਮਾਜੀ ਨੇਤਾ ਰਾਜਾ ਰਾਮ ਮੋਹਨ ਰਾਇ ਦੇ ਸਿਰ ਹੈ।

ਉਨ੍ਹੀਵੀਂ ਸਦੀ ਦੀਆਂ ਰਾਜਨੀਤਕ, ਸਮਾਜਕ, ਸਭਿਆਚਾਰਕ, ਸਦਾਚਾਰਕ ਤੇ ਆਰਥਕ ਮੰਦਹਾਲੀਆਂ ਨੇ ਦੇਸ਼ ਭਰ ਵਿਚ ਏਕਤਾ ਤੇ ਸਾਂਝੀਵਾਲਤਾ ਦੀ ਇਕ ਨਵੀਂ ਪ੍ਰਵਿਰਤੀ ਨੂੰ ਜਨਮ ਦਿਤਾ। ਪਰੰਤੂ ਇਹ ਪ੍ਰਵਿਰਤੀ ਧਰਮ ਨੂੰ ਪਰੇਖ ਨਾ ਰਖ ਸਕੀ ਸਗੋਂ ਇਸ ਦੀਆਂ ਜੜ੍ਹਾਂ ਭਾਰਤ ਦੇ ਭਿੰਨ ੨ ਧਰਮ ਖੇਤ੍ਰਾਂ ਵਿਚ ਲੱਗੀਆਂ ਹੋਈਆਂ ਸਨ। ਇਸ ਲਈ ਇਸ ਏਕਤਾ ਦਾ ਘੇਰਾ ਆਪਣੇ ਆਪਣੇ ਧਰਮ ਤਕ ਹੀ ਸੀਮਤ ਰਹਿਣਾ ਸੁਭਾਵਕ ਸੀ। ਇਸ ਰੁਚੀ ਸਦਕਾ ਦੇਸ਼ ਭਰ ਵਿਚ ਕਈ ਧਾਰਮਕ ਤੇ ਸੁਧਾਰਕ ਲਹਿਰਾਂ ਬ੍ਰਹਮੋ ਸਮਾਜ, ਪ੍ਰਾਰਥਨਾ ਸਮਾਜ, ਆਰੀਆ ਸਮਾਜ, ਜਮਾਇਤ ਅਹਿਮਦੀਆ ਤੇ ਸਿੰਘ ਸਭਾ ਆਦਿ—ਹੋਂਦ ਵਿਚ ਆਈਆਂ। ਇਨ੍ਹਾਂ ਸਾਰੀਆਂ ਲਹਿਰਾਂ ਨੇ ਆਪਣੇ ੨ ਧਰਮ-ਸਿਧਾਂਤਾਂ ਦਾ ਸਹਾਰਾ ਲੈ ਕੇ ਬਹੁਪੱਖੀ ਉੱਨਤੀ ਦੇ ਲਕਸ਼-ਬਿੰਦੂ ਵਲ ਵਧਣਾ ਸ਼ੁਰੂ ਕੀਤਾ। ਇਨ੍ਹਾਂ ਲਹਿਰਾਂ ਦੇ ਪ੍ਰਭਾਵਾਧੀਨ, ਇਨ੍ਹਾਂ ਦੇ ਹੀ ਉਦੇਸ਼ਾਂ ਅਤੇ ਆਦਰਸ਼ਾਂ ਨੂੰ ਪ੍ਰਚਾਰਨ ਅਤੇ ਪ੍ਰਸਾਰਨ ਲਈ ਕਈ ਸਾਹਿਤ-ਸਮਿਤੀਆਂ ਅਸਤਿਤ੍ਵ ਵਿਚ ਆਈਆਂ। ਸ਼ਿਥਿਲ ਅਵਸਥਾ ਨੂੰ ਪਹੁੰਚ ਚੁੱਕੀ ਸਿੰਘ ਸਭਾ ਦੇ ਨਿਸ਼ਾਨਿਆਂ ਦਾ ਲੋਕਾਂ ਵਿਚ ਪ੍ਰਚਾਰ ਕਰਨ ਦਾ ਬੀੜਾ 'ਖ਼ਾਲਸਾ ਟ੍ਰੈਕਟ ਸੁਸਾਇਟੀ' ਨੇ ਚੁਕਿਆ।

ਪੱਛਮੀ ਲੋਕ ਧਰਮ ਨੂੰ ਪਰੇਖੇ ਰਖਕੇ ਮਾਨਵ-ਏਕਤਾ ਅਤੇ ਸਮਾਜ-ਕਲਿਆਣ ਦੀ ਕਲਪਨਾ ਕਰਦੀ ਹੈ, ਅਤੇ ਉਨ੍ਹਾਂ ਦਾ ਦ੍ਰਿਸ਼ਟੀਕੋਣ ਨਿਰੋਲ ਯਥਾਰਥਵਾਦੀ ਤੇ ਕੀਮਤਾਂ ਪਦਾਰਥਕ ਹਨ। ਪਰੰਤੂ ਸੁਸਾਇਟੀ ਨੇ ਭਾਰਤੀ ਤੇ ਸਿੱਖ ਸੰਸਕ੍ਰਿਤੀ ਨੂੰ ਮੁੱਖ ਰਖਕੇ ਸਮਾਜ-ਸੰਗਠਨ ਤੇ ਸਭਿਆਚਾਰ ਦੇ ਨਵ-ਨਿਰਮਾਣ ਲਈ ਧਰਮ ਅਥਵਾ ਸਦਾਚਾਰ ਨੂੰ ਆਧਾਰ ਬਣਾਇਆ, ਦ੍ਰਿਸ਼ਟੀਕੋਣ ਪਰਮਾਰਥੀ ਤੇ ਆਦਰਸ਼ਵਾਦੀ ਰੱਖਿਆ ਹੈ, ਅਤੇ ਪਦਾਰਥਕ ਕੀਮਤਾਂ ਦੀ ਬਜਾਏ ਆਤਮਕ ਕੀਮਤਾਂ ਨੂੰ ਪ੍ਰਾਥਮਿਕਤਾ ਦਿਤੀ ਹੈ। ਪਰ ਫਿਰ ਵੀ ਪੱਛਮ ਦੇ ਪ੍ਰਭਾਵ ਕਾਰਣ ਕਈ ਟ੍ਰੈਕਟਾਂ ਵਿਚ ਆਦਰਸ਼ਵਾਦ ਤੇ ਯਥਾਰਥਵਾਦ ਦਾ ਸੰਗਮ ਵੀ ਦ੍ਰਿਸ਼ਟੀ ਗੋਚਰ ਹੁੰਦਾ ਹੈ। 'ਮਨੁੱਖ ਉੱਨਤੀ' (ਟ੍ਰੈ: ਨੰ: ੧੦੩੮-੩੯) ਵਿਚ 'ਕੀ ਧਰਮ ਮਨੁਖ ਦੀ ਉੱਨਤੀ ਦੇ ਰਾਹ ਦੀ ਰੋਕ ਹੈ' ਦੇ ਪ੍ਰਸ਼ਨ ਦਾ ਉੱਤਰ ਬੜੇ ਤਰਕਸ਼ੀਲ ਢੰਗ ਨਾਲ ਅੰਕਿਤ ਕੀਤਾ ਹੈ। ਇਹ ਟ੍ਰੈਕਟ ਮਨੋ-ਵਿਗਿਆਨ ਉੱਤੇ ਆਧਾਰਿਤ ਇਕ ਸੁੰਦਰ ਲੇਖ ਹੈ ਜਿਸ ਵਿਚ ਭਾਰਤੀ ਦਰਸ਼ਨ ਦੀ ਵਿਆਖਿਆ ਵੀ ਕੀਤੀ ਹੋਈ ਹੈ। ਮਨੁੱਖੀ ਆਪੇ ਦੇ ਵਿਕਾਸ ਲਈ ਆਵਸ਼ਕ ਸਰੀਰਕ ਤੇ ਸਮਾਜਕ ਲੋੜਾਂ ਦੀ ਚਰਚਾ ਕਰਨ ਉਪਰੰਤ ਆਤਮਕ ਕੀਮਤਾਂ, ਜਿਨ੍ਹਾਂ ਵਿਚ ਧਰਮ ਵੀ ਸ਼ਾਮਲ ਹੈ, ਦਾ ਵਰਣਨ ਕਰਕੇ ਇਨ੍ਹਾਂ ਨੂੰ ਪਹਿਲੀਆਂ ਦੋਹਾਂ ਨਾਲੋਂ ਸ੍ਰੇਸ਼ਟ, ਸਦੀਵੀ, ਅਧਿਕ ਮਾਨਵ-ਗਾਮੀ ਅਤੇ ਮਨੁੱਖਤਾ ਦੀ ਵਿਕਾਸ-ਅਵਸਥਾ ਦੀਆਂ ਸਹਾਈ ਸਿੱਧ ਕੀਤਾ ਹੈ। ਸੱਚ, ਨੇਕੀ, ਉਪਕਾਰ ਤੇ ਹੋਰ ਹਰ ਪ੍ਰਕਾਰ ਦੇ ਆਤਮਿਕ ਗੁਣਾਂ ਦਾ ਸੰਚਾਰ ਧਰਮ ਰਾਹੀਂ ਹੀ ਹੁੰਦਾ ਹੈ। ਆਦਰਸ਼ ਸਦਾਚਾਰ ਧਰਮ ਹੈ, ਤੇ ਇਹ ਸਦਾਚਾਰ ਹੀ ਮਾਨਵ-ਕਲਿਆਣ ਦੀ ਪ੍ਰਤਿਭੂਤੀ (Security) ਹੈ। ਇਸ ਸੱਚਾਈ ਤੋਂ ਬਿਨਾ ਇਹ ਵੀ ਦੱਸਿਆ ਹੈ ਕਿ ਆਚਾਰ

ਵਿਵਹਾਰ, ਪੂਜਾ-ਪਾਠ, ਪ੍ਰੋਹਤਤਾ ਤੇ ਹੋਰ ਜੀਵਨ-ਢੰਗ ਜੋ ਦੂਜੇ ਧਰਮਾਂ ਵਿਚ ਪ੍ਰਚਲਿਤ ਹਨ, ਮਨੁਖ ਦੀ ਉੱਨਤੀ ਦੇ ਰਾਹ ਵਿਚ ਰੁਕਾਵਟ ਜ਼ਰੂਰ ਹਨ, ਪਰੰਤੂ ਸਿੱਖ ਧਰਮ ਇਨ੍ਹਾਂ ਬੰਧਨਾਂ ਤੋਂ ਮੁਕਤ ਹੋਣ ਕਰਕੇ ਮਾਨਵ ਉੱਨਤੀ ਲਈ ਅਧਿਕ ਸਹਾਈ ਹੈ। ਆਦਰਸ਼ ਧਰਮ ਮਾਰਗ ਉਤੇ ਅਗ੍ਰਸਰ ਹੋਣ ਲਈ ਦੋ ਗੱਲਾਂ ਬੁੱਧੀ ਤੇ ਪ੍ਰੇਮ—ਦੀ ਆਵੱਸ਼ਕਤਾ ਹੈ 'ਬੁੱਧੀ ਪ੍ਰੇਮ ਕਰਨ ਵਾਲੀ ਹੋਵੇ, ਅਰਥਾਤ ਬੁੱਧੀ ਦਾ ਪ੍ਰੇਰਕ ਪ੍ਰੇਮ ਹੋਵੇ, ਅਤੇ ਇਹ ਪ੍ਰੇਮ ਬੁੱਧੀ-ਯੁਕਤ ਹੋਵੇ, ਅਰਥਾਤ ਉਹ ਬੁੱਧੀ ਦੇ ਵਿਰੁੱਧ ਨ ਹੋਵੇ।"

ਆਦਰਸ਼ਵਾਦੀ ਵਿਅਕਤੀਆਂ ਅਨੁਸਾਰ ਹਰ ਪ੍ਰਕਾਰ ਦੀ ਸੰਸਾਰਕ ਬੁਰਾਈ ਦਾ ਮੂਲ ਕਾਰਣ ਪਦਾਰਥਕ-ਭੁਖ ਹੈ। ਜਦੋਂ ਮਨੁਖ ਆਤਮਾ ਤੋਂ ਅਵੇਸਲਾ ਹੋ ਕੇ ਕੇਵਲ ਇੰਦ੍ਰੀਆਤਮਕ ਤ੍ਰਿਪਤੀ ਲਈ ਨਾਸ਼ਵਰ ਸੰਸਾਰ ਦੇ ਸਾਰਹੀਣ ਪਦਾਰਥਾਂ ਨਾਲ ਖਹੁੜਦਾ ਹੈ ਤਾਂ ਸਾਰੇ ਮਾਨਸਕ ਤੇ ਸ਼ਰੀਰਕ ਰੋਗ ਉਤਪੰਨ ਹੁੰਦੇ ਹਨ। ਇਸ ਸਚਾਈ ਨੂੰ ਮੁੱਦੇ ਨਜ਼ਰ ਰਖਦਿਆਂ (ਟ੍ਰੈ: ਨੰ: ੮੧੯) ਵਿਚ ਮਨੁੱਖਾਂ ਦੀ ਪਦਾਰਥਕ ਰੁਚੀ ਨੂੰ ਇਉਂ ਪ੍ਰਗਟਾਇਆ ਹੈ :—

> "......ਬਲਕਿ ਦਿਨ-ਬਦਿਨ ਪਦਾਰਥਾਂ ਦੀ ਭਾਲ, ਪਰਾਪਤੀ ਤੇ ਵਰਤਣ ਵਲ ਰੁਚੀ ਵਧਦੀ ਜਾ ਰਹੀ ਹੈ......ਇਕ ਤਰ੍ਹਾਂ ਨਾਲ ਮਾਯਾਵਾਦ ਦਾ ਹੀ ਯੁਗ ਹੈ।.....ਜਦ ਤਕ ਇਧਰੋਂ ਚਿਤ ਉਪਰਾਮ ਨ ਹੋਵੇ ਤਦ ਤਕ ਪਰਮਾਰਥ ਦਾ ਕੁਝ ਨਹੀਂ ਸੁਧਰ ਸਕਦਾ, ਕਿਉਂਕਿ ਬਾਹਰ ਦੀ ਦੁਨੀਆਂਦਾਰੀ ਦੀ ਦੌਲਤ ਜਿਨ੍ਹਾਂ ਪਾਸ ਵਧੀਕ ਹੈ, ਉਹ ਅਕਸਰ ਹਿਰਦੇ ਦੇ ਸਦਗੁਣਾਂ ਤੋਂ ਬਹੁਤ ਪਿੱਛੇ ਰਹਿ ਜਾਂਦੇ ਹਨ। ਦਯਾ, ਕੋਮਲਤਾ, ਉਦਾਰਤਾ, ਖਿਮਾ, ਸੱਚ, ਨਿਆਂਇ, ਭਜਨ, ਧਯਾਨ, ਸਤਿਸੰਗ, ਜਪ, ਸ਼ਾਂਤੀ, ਸੰਤੋਖ, ਧਰਮ ਪੁਸਤਕਾਂ ਦਾ ਉਪਦੇਸ਼ ਤੇ ਅਭਯਾਸ, ਮਿੱਠਾ ਬੋਲਣਾ ਆਦਿਕ ਕਈ ਸ਼ੁਭ ਗੁਣਾਂ ਤੋਂ, ਧਨੀ ਕੰਗਾਲ ਰਹਿ ਜਾਂਦੇ ਹਨ।'
>
> (ਪੰ: ੪-੫)

'ਉੱਤਮ ਸਿਖਯਾ' ਤੇ 'ਸੁਖ ਸਰੋਵਰ' ਆਦਿ ਟ੍ਰੈਕਟਾਂ ਵਿਚ ਵੀ ਪਦਾਰਥਵਾਦ ਨੂੰ ਤਿਆਗ ਕੇ ਸਦਾਚਾਰ ਤੇ ਪਰਮਾਰਥ ਵਲ ਰੁਚੀ ਬਣਾਉਣ ਦੀ ਪ੍ਰੇਰਣਾ ਹੈ।

ਮਨੁਖ ਦੇ ਚੋਸ-ਸੁਨਯ ਵਿਅਕਤਿਤ੍ਵ ਲਈ, ਉਸ ਵਿਚ ਮਨ, ਬਚਨ ਅਤੇ ਕਰਮ ਦੀ ਇਕਸੁਰਤਾ ਤੇ ਪਵਿੱਤਰਤਾ ਹੋਣੀ ਆਵਸ਼ਕ ਹੈ। ਟ੍ਰੈ: ਨੰ: ੯੩੨ 'ਪਵਿਤ੍ਰਤਾ' ਇਸੇ ਸਿਧਾਂਤ ਦਾ ਸੰਦੇਸ਼-ਵਾਹਕ ਹੈ। ਇਸ ਲੇਖ ਵਿਚ 'ਸੋਚਾਂ ਦੀ ਪਵਿੱਤ੍ਰਤਾ' ਦੇ ਉਦੇਸ਼ ਨੂੰ ਮੁਖ ਰਖਕੇ, ਮਨ ਨੂੰ ਇੰਦ੍ਰੀਆਂ ਦਾ ਗੁਲਾਮ ਬਣਾਉਣ ਤੋਂ ਵਿਵਰਜਿਤ ਕਰਕੇ ਇੰਦ੍ਰਿਆਂ ਨੂੰ ਮਨਾਧੀਨ ਰੱਖਣ ਦੀ ਪ੍ਰੇਰਣਾ ਦਿਤੀ ਹੈ। ਸਾਰੇ ਸਮਾਜਕ ਕੋਝ ਇੰਦ੍ਰੀਆਤਮਕ ਬ੍ਰਿਤੀਆਂ—ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਤੋਂ ਹੀ ਉਤਪੰਨ ਹੁੰਦੇ ਹਨ। ਇਸ ਤੋਂ ਬਿਨਾਂ ਬਚਨ ਅਤੇ ਕਰਮ ਦੀ ਅਪਵਿੱਤ੍ਰਤਾ ਦਾ ਮੂਲ ਕਾਰਣ ਵੀ ਸੋਚਾਂ ਦੀ ਅਪਵਿੱਤ੍ਰਤਾ ਹੀ ਹੈ। ਇਸ ਲਈ 'ਮਨਜੀਤੈ ਜਗਜੀਤ' ਦੇ ਪਰਮ ਸਿਧਾਂਤ ਦਾ ਅਨੁਸਰਣ ਕਰਨਾ ਅਨਿਵਾਰਜ ਹੈ।

> ਟ੍ਰੈ: ਨੰ: ੮੨੫, ਸੁਖੀ ਹੋਣ ਦੇ ਢੰਗ ਵਿਚ ਵੀ :
>
> "ਪ੍ਰਥਮੇ ਮਨੁ ਪਰਬੋਧੈ ਅਪਣਾ ਪਾਛੈ ਅਵਰ ਰੀਝਾਵੈ।"

ਦਾ ਉਪਦੇਸ਼ ਦਿਤਾ ਹੈ। ਇਸ ਗੁਣ ਦਾ ਧਾਰਨੀ ਵਿਅਕਤੀ ਆਪ ਸੁਖੀ ਹੁੰਦਾ ਹੈ ਤੇ ਹੋਰਾਂ ਦੀ ਖੁਸ਼ਹਾਲੀ ਦਾ ਕਾਰਨ ਵੀ ਬਣਦਾ ਹੈ। ਮਨ ਦੀ ਪ੍ਰਫੁੱਲਤਾ ਲਈ ਉਪਕਾਰ, ਨਿਮਰਤਾ, ਹਸਮੁਖ ਸੁਭਾ, ਨੇਕੀ ਤੇ ਹੋਰ ਆਤਮੀਯ ਗੁਣਾਂ ਦੀ ਆਵੱਸ਼ਕਤਾ ਨਿਰੂਪਣ ਕਰਨ ਦੇ ਨਾਲ ੨ ਅਪਕਾਰ, ਹਉਮੈਂ, ਸੜੀਅਲ ਸੁਭਾ ਤੇ ਹੋਰ ਬੁਸ਼ ਬ੍ਰਿਤੀਆਂ ਦਾ ਨਿਰੋਧ ਕਰਨ ਦਾ ਉਪਦੇਸ਼ ਹੈ।

'ਚਾਰ ਗੱਲਾਂ' (ਟ੍ਰੈ: ਨੰ: ੯੯੩) ਵਿਚ ਨਸ਼ਿਆਂ ਦਾ ਪਰਿਤਿਆਗ ਕਰਕੇ, ਪ੍ਰਭੂ ਉਤੇ ਦ੍ਰਿੜ੍ਹ ਨਿਸ਼ਚਾ, ਜੀਵਾਂ ਲਈ ਪਿਆਰ ਤੇ ਦਿਲਜੋਈ, ਅਣਥੱਕ ਮਿਹਨਤ ਅਤੇ ਸ਼ੁਧ ਆਚਰਣ ਦੇ ਧਾਰਨ ਕਰਨ ਦੀ ਸਿੱਖਿਆ ਅੰਕਿਤ ਹੈ। ਸ਼ਰਾਬੀ ਆਦਮੀ ਇਨ੍ਹਾਂ ਆਤਮਕ ਗੁਣਾਂ ਦਾ ਧਾਰਨੀ ਨਹੀਂ ਹੋ ਸਕਦਾ। ਇਸ ਗੱਲ ਨੂੰ ਉਕਤ ਟ੍ਰੈਕਟ ਦਾ ਪਾਤਰ ਰਾਮ ਸਿੰਘ, ਉਸ ਦੀ ਪਤਨੀ ਕਰਮ ਕੌਰ ਅਤੇ ਭਾਈ ਕੇਸਰ ਸਿੰਘ ਦੀ ਵਾਰਤਾਲਾਪ ਰਾਹੀ ਦ੍ਰਿੜਾਇਆ ਹੈ :—

'.....ਸ਼ਰਾਬੀ ਦੀ ਵਹੁਟੀ ਸਾਰੀ ਦੁਨੀਆਂ ਦੇ ਨੰਗੇ ਫਕੀਰਾਂ ਨੂੰ ਰੋਟੀ ਕਿਥੋਂ ਖਵਾ ਸਕਦੀ ਹੈ ?...
ਸ਼ਰਾਬ ਪੀਕੇ ਨਸ਼ੇ ਵਿਚ ਆ ਕੇ ਬੋਲਣ ਵਾਲਿਆਂ ਦੀ ਗੱਲ ਦਾ ਕੀ ਇਤਬਾਰ ?...'

'ਸੰਸਾਰ ਦਾ ਸੁਧਾਰ ਕਿਵੇਂ ਹੋਵੇ ?' (ਟ੍ਰੈ: ਨੰ: ੧੦੨੪।੯੨੦), ਵਿਸ਼ਵਾਰਥੀ ਅਤੇ ਸਰਵ-ਕਾਲਿਕ ਕੀਮਤਾਂ ਦਾ ਧਾਰਨੀ ਹੈ। ਇਸ ਵਿਚ ਪਾਪਾਂ ਦੀ ਨਵਿਰਤੀ ਦਾ ਉਪਦੇਸ਼ ਦੇਣ ਦੇ ਨਾਲ ੨ ਪਾਪਾਂ ਦੇ ਕਾਰਣ ਤੇ ਪਰਿਭਾਸ਼ਾ ਵੀ ਅੰਕਿਤ ਕੀਤੀ ਹੈ :—

'..... ਮਨੁਖ ਵਾਸ਼ਨਾ, ਮਨ ਦੀਆਂ ਇਛਾਂ, ਸੰਗਤ ਦੇ ਅਸਰ ਤੇ ਪਿਛਲੇ ਜਨਮ ਦੇ ਜਿਹੜੇ ਸੰਸਕਾਰ ਹਨ, ਉਨ੍ਹਾਂ ਦੇ ਅਧੀਨ ਹੋ ਕੇ ਸੰਸਾਰ ਦੇ ਪਦਾਰਥਾਂ ਨੂੰ ਭੋਗਣ ਦੀ ਲਾਲਸਾ ਕਰਦਾ ਹੈ। ਇਨ੍ਹਾਂ ਪਦਾਰਥਾਂ ਦੇ ਭੋਗਣ ਦੀ ਜਦ ਹੱਦ ਨਾ ਰਹੇ, ਜਦ ਇਨ੍ਹਾਂ ਚੀਜ਼ਾਂ ਨੂੰ ਵਰਤਣ ਲੱਗਿਆਂ ਉਚਿਤ ਅਨੁਚਿਤ ਦਾ ਖਿਆਲ ਨਾ ਕੀਤਾ ਜਾਵੇ, ਜਦ ਲੋੜ ਤੋਂ ਵਧੀਕ ਵਿਸ਼ੇ ਭੋਗਣ ਦੀ ਇੱਛਾ ਉਤਪੰਨ ਹੁੰਦੀ ਹੈ, ਤਦ ਪਾਪ ਉਤਪੰਨ ਹੁੰਦਾ ਹੈ।' (ਪੰ: ੩-੪)

ਇਨ੍ਹਾਂ ਪਾਪਾਂ ਨੂੰ ਧੋਣ ਲਈ ਪ੍ਰਭੂ-ਭਗਤੀ, ਤੇ ਮਾਧਿਅਮ ਗੁਰਬਾਣੀ ਦੱਸਿਆ ਹੈ। ਪਾਪਾਂ ਤੋਂ ਬਿਨਾ ਵਿਚਾਰਾਂ ਦੀ ਗੁਲਾਮੀ ਦਾ ਵੀ ਖੰਡਨ ਕੀਤਾ ਹੈ। ਮਨੁਖੀ ਚੇਤਨਾ ਨੂੰ ਟੁੰਬ ਕੇ ਨਵੇਂ ਪ੍ਰਕਾਸ਼ ਤੇ ਨਵੇਂ ਗਿਆਨ ਦੀ ਛਾਂ ਹੇਠ ਵਿਚਰਨ ਦੀ ਪ੍ਰੇਰਣਾ ਹੈ :—

'......ਲੋਕਾਂ ਦੀ ਸਾਡੇ ਵਾਸਤੇ ਬਣਾਈ ਗੁਲਾਮੀ ਤੋਂ ਅਸੀਂ ਛੁਟ ਸਕਦੇ ਹਾਂ ਤੇ ਲੋਕਾਂ ਵਲੋਂ ਸਾਡੇ ਨਾਲ ਹੋ ਰਹੇ ਕਰੜੇ ਵਰਤਾਉ ਦਾ ਇਲਾਜ ਹੋ ਸਕਦਾ ਹੈ। ਕਿੰਤੂ ਜਿਸ ਗੁਲਾਮੀ ਦੇ ਵਿਚ ਅਸੀਂ ਮਨੁੱਖਾ ਸਮਾਜ ਨੂੰ ਫਾਥਾ ਵੇਖ ਰਹੇ ਹਾਂ ਉਸ ਤੋਂ ਛੁਟਣ ਦਾ ਇਲਾਜ ਬੜਾ ਕਠਨ ਹੈ।......ਕਿਸੇ ਤਰ੍ਹਾਂ ਕਿਸੇ ਖੋਟ ਜਾਂ ਭੁੱਲ ਵਿਚ ਪਏ ਰਹਿਣਾ ਤੇ ਉਹਦੇ ਅਨੁਸਾਰ ਟੁਰੀ ਚੱਲਣਾ ਸਭ ਤੋਂ ਵਡੀ ਗੁਲਾਮੀ ਹੈ।' (ਪੰ: ੮-੯)

ਇਨ੍ਹਾਂ ਵਾਕਾਂ ਤੋਂ ਸਪਸ਼ਟ ਹੈ ਕਿ ਸੁਸਾਇਟੀ ਜਨਤਾ ਨੂੰ ਪਰੰਪਰਾ-ਗਤ ਰਸਮਾਂ ਰਿਵਾਜਾਂ ਦੀ ਗੁਲਾਮੀ ਵਿਚੋਂ ਕੱਢ ਕੇ ਦੇਸ਼ ਦੀ ਸੁਤੰਤਰਤਾ ਲਈ ਪ੍ਰੇਰਦੀ ਹੈ।

"......ਅਜ ਕਲ ਇਹ ਗੱਲਾਂ ਦੋ ਤੇ ਦੋ ਚਾਰ ਦੀ ਤਰ੍ਹਾਂ ਸਹੀ ਤੇ ਲਾਭਦਾਇਕ ਸਿੱਧ ਹੋ ਚੁਕੀਆ ਹਨ ਕਿ ਤੀਵੀਆਂ ਦੀ ਵਿਦੀਆ ਚੰਗੀ ਹੈ। ਬਾਲ ਅਵਸਥਾ ਦੇ ਵਿਆਹ ਮਾੜੇ ਹਨ, ਕਿਸੇ ਨੂੰ ਨੀਚ ਜਾਂ ਅਛੂਤ ਕਹਿਣਾ ਮੂਰਖਤਾ ਹੈ।"......

ਸੋ, ਸੁਸਾਇਟੀ ਨੇ ਪੁਰਾਣੇ ਰੂੜ੍ਹੀਵਾਦੀ ਖਿਆਲਾਂ ਦਾ ਖੰਡਨ ਕਰਕੇ ਸਮਾਜ ਦੇ ਨਵ-ਨਿਰਮਾਣ ਲਈ ਨਵੇਂ ਮਾਰਗ ਦਰਸਾਏ ਹਨ। ਉਕਤ ਵਿਚਾਰਾਂ ਦੇ ਵਿਅਕਤ ਕਰਨ ਤੋਂ ਬਿਨਾਂ ਇਸ ਟ੍ਰੈਕਟ ਵਿਚ ਸਮਸ਼ਟੀ-ਸੁਧਾਰਗਤ ਤੋਂ ਪਹਿਲਾਂ ਵਿਅਕਤੀਗਤ ਸੁਧਾਰ ਕਰਨ ਉਤੇ ਜ਼ੋਰ ਦਿਤਾ ਹੈ।

'ਕੀ ਵੱਡਾ ਹੋਣਾ ਹਈ ?' (ਟ੍ਰੈ: ਨੰ: ੨੫੦) ਵਿਚ ਸੱਚੀ ਕੀਰਤੀ ਪ੍ਰਾਪਤ ਕਰਨ ਲਈ ਈਰਖਾ, ਨਿੰਦਾ, ਛਲ ਤੇ 'ਮੈਂ' ਆਦਿ ਦਸ-ਵ੍ਰਿਤੀਆਂ ਦਾ ਪਰਿਤਿਆਗ ਕਰਕੇ ਆਂਤਰਿਕ ਗੁਣਾਂ ਨੂੰ ਗ੍ਰਹਿਣ ਕਰਨ ਦੀ ਪ੍ਰੇਰਣਾ ਦਿਤੀ ਹੈ। ਕਿਉਂਕਿ, ਗੁਰਵਾਕ ਅਨੁਸਾਰ :—

'ਨਾਨਕ ਤੇ ਨਰ ਅਸਲ ਖਰ ਜੇ ਬਿਨ ਗੁਣ ਗਰਬ ਕਰੰਤ।'

ਇਸ ਵਾਕ ਦੀ ਰੋਸ਼ਨੀ ਵਿਚ ਵਿਅਕਤੀ ਨੂੰ ਸੁਹਿਰਦ ਉਦਾਰਤਾ ਧਾਰਨ ਕਰਨ ਦੀ ਪ੍ਰੇਰਣਾ ਕੀਤੀ ਗਈ ਹੈ, ਤੇ ਟ੍ਰੈਕਟ ਦੇ ਅੰਤ ਵਿਚ 'ਰਾਣਾ ਸੂਰਤ ਸਿੰਘ' ਵਿਚੋਂ ਕੁਝ ਇਕ ਤੁਕਾਂ ਦੇ ਕੇ ਉਕਤ ਵਿਚਾਰਾਂ ਦੀ ਪੁਸ਼ਟੀ ਕਰਕੇ ਇਨ੍ਹਾਂ ਦੀ ਸਾਰਥਕਤਾ ਸਿੱਧ ਕੀਤੀ ਹੈ।

'ਜੀਵਨ-ਸੁਧਾਰ' (ਟ੍ਰੈ: ਨੰ: ੨੧੭) ਵਿਚ ਵੀ ਪੰਥ ਤੇ ਸਮੁੱਚੇ ਰਾਸ਼ਟ੍ਰ ਦੇ ਨਿਰਮਾਣ ਲਈ ਵਿਅਕਤੀ ਦਾ ਅਗ੍ਰਗਮਨ ਅਨਿਵਾਰਜ ਘੋਸ਼ਿਤ ਕੀਤੀ ਹੈ। 'ਮਾਇਆ ਦਾਸ' (ਟ੍ਰੈ: ਨੰ: ੧੦੨੮) ਗਲਪ ਦਾ ਇਕ ਸੁੰਦਰ ਟੁੱਕੜਾ ਹੈ ਜਿਸ ਦੁਆਰਾ ਨਿਰੋਲ ਪਦਾਰਥਕ ਕੀਮਤਾਂ ਦੇ ਉਪਾਸ਼ਕ ਵਿਅਕਤੀਆਂ ਨੂੰ ਪਰਮਾਰਥ ਵੱਲ ਪ੍ਰਲੋਭਿਤ ਕਰਨ ਦਾ ਯਤਨ ਕੀਤਾ ਹੈ। ਪਦਾਰਥਕ ਅਥਵਾ ਧਨ ਦੌਲਤ ਦੀ ਵ੍ਰਿਧੀ ਦੀ ਅਪੇਕਸ਼ਾ ਆਤਮਕ ਸਮ੍ਰਿਧੀ ਦਾ ਉਚੇਰਾ ਗੌਰਵ ਤੇ ਸਾਰਥਕਤਾ ਵਿਅਕਤ ਕੀਤੀ ਹੈ।

'ਗਿਆਨ ਸੂਤ੍ਰ' (ਟ੍ਰੈ: ਨੰ: ੮੪੦-੪੫ ਛੇ ਭਾਗ) ਸੰਸਕ੍ਰਿਤ ਦੇ ਕਿਸੇ ਪ੍ਰਾਚੀਨ ਗ੍ਰੰਥ ਦਾ ਉਲਥਾ ਪ੍ਰਤੀਤ ਹੁੰਦਾ ਹੈ। ਇਸ ਵਿਚ ਅਜਿਹੇ ਮਾਨਵੀ ਆਂਤਰਿਕ ਗੁਣਾਂ ਦਾ ਨਿਰਦੇਸ਼ ਕੀਤਾ ਹੈ ਜਿਨ੍ਹਾਂ ਨੂੰ ਧਾਰਨ ਕਰਨ ਨਾਲ ਮਨੁਖ ਦੀ ਚੇਤਨਾ ਉੱਜਵਲ ਤੇ ਪ੍ਰਚੰਡ ਹੁੰਦੀ ਹੈ। ਕੁਝ ਇਕ ਉਪਦੇਸ਼ ਪ੍ਰਮਾਣ ਵਜੋਂ ਹੇਠਾਂ ਅੰਕਿਤ ਹਨ :—

"......'ਗੁੱਸਾ'......ਕਰੋਧ ਹਾਸੇ ਦੀ ਹੱਤਿਆ ਕਰਦਾ ਹੈ,.... ਅਗਨੀ ਉਸ ਨੂੰ ਸਾੜਦੀ ਹੈ ਜੇਹੜਾ ਉਹਦੇ ਪਾਸ ਜਾਂਦਾ ਹੈ ਪਰ ਕਰੋਧ ਅਗਨੀ ਸਾਰੇ ਕੁਟੰਬ ਨੂੰ ਸਾੜ ਦਿੰਦੀ ਹੈ।.....ਮਨੁਖ ਦੀਆਂ ਸਾਰੀਆਂ ਕਾਮਨਾਂ ਪੂਰੀਆਂ ਹੋ ਸਕਦੀਆਂ ਹਨ ਜੇ ਉਹ ਕਰੋਧ ਨੂੰ ਮਨ ਤੋਂ ਦੂਰ ਕਰ ਦੇਵੇ।......"

'ਦਇਆ ਨਾਲ ਨਕੋ ਨਕ ਭਰਿਆ ਦਿਲ ਹੀ ਸਭ ਤੋਂ ਵਡੀ ਦੌਲਤ ਹੈ ਕਿਉਂਕਿ ਦੁਨਿਆਵੀ ਦੌਲਤ ਤਾਂ ਨੀਚ ਪਾਸ ਵੀ ਵੇਖੀ ਜਾਂਦੀ ਹੈ।......ਜਿਨ੍ਹਾਂ ਦੇ ਦਿਲ ਵਿਚ ਦਇਆ ਹੈ ਉਹ

ਅੰਧਕਾਰ ਦੇ ਅਣਡਿੱਠੇ ਦੇਸ਼ ਵਿਚ ਨਹੀਂ ਜਾਣਗੇ ।.....ਇਹ ਲੋਕ ਉਨ੍ਹਾਂ ਵਾਸਤੇ ਨਹੀਂ ਹੈ ਜਿਨ੍ਹਾਂ ਪਾਸ ਧਨ ਨਹੀਂ ਤੇ ਉਹ ਲੋਕ ਉਨ੍ਹਾਂ ਵਾਸਤੇ ਨਹੀਂ ਜਿਨ੍ਹਾਂ ਪਾਸ ਦਇਆ ਨਹੀਂ ।'

'ਕੁਲੀਨਤਾ.....ਅਸਲੀ ਕੁਲੀਨ ਮਨੁਖਾਂ ਵਿਚ ਇਹ ਚਾਰ ਗੁਣ ਹੁੰਦੇ ਹਨ—ਹਸਮੁਖ ਚੇਹਰਾ, ਉਦਾਰ ਹੱਥ, ਮਿੱਠਾ ਬੋਲਣਾ ਤੇ ਨਿਰਅਭਿਮਾਨਤਾ '......ਆਦਿ ।

ਉਕਤ ਟ੍ਰੈਕਟ ਵਿਚ ਇਨ੍ਹਾਂ ਕਈ ਪ੍ਰਕਾਰ ਦੇ ਆਂਤਰਿਕ ਗੁਣਾਂ ਦਾ ਨਿਰੂਪਣ ਕਰਨ ਦੇ ਨਾਲ ਨਾਲ ਇਕ ਆਦਰਸ਼ ਰਾਜੇ ਲਈ ਇਕ ਵਿਸ਼ੇਸ਼ ਭਾਂਤ ਦੀ ਰਹਿਤ-ਮਰਯਾਦਾ ਵੀ ਵਿਅਕਤ ਕੀਤੀ ਹੈ । ਭਿੱਖਿਆ ਮੰਗਣੀ ਤੇ ਚੋਰੀ ਆਦਿ ਸਮਾਜਕ ਕੁਰੀਤੀਆਂ ਦਾ ਖੰਡਨ ਵੀ ਕੀਤਾ ਹੈ ।

'ਪ੍ਰੀਤ' (ਟ੍ਰੈ: ਨੰ: ੪੪੬) ਇਕ ਵਿਸ਼ੇਸ਼ ਚਮਤਕਾਰ ਹੈ, ਜਿਸ ਵਿਚ ਆਦਰਨੀਯ ਗੁਰ ਵਾਕ :

ਜਪੁ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ।
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥

ਦੀ ਹੀ ਵਿਸਤ੍ਰਿਤ ਵਿਆਖਿਆ ਹੈ । ਲੇਖਕ ਨੇ 'ਪ੍ਰੀਤ' ਦੀਆਂ ਬਹੁਭਾਂਤੀ, ਅਣਮੋਲ ਪਰਿਭਾਸ਼ਾਵਾਂ ਦਾ ਵਰਨਣ ਕਰਕੇ ਉਨ੍ਹਾਂ ਦੀ ਪੁਸ਼ਟੀ ਲਈ ਏਮਰਸਨ ਤੇ ਏਮ੍ਰਸਟ ਵਰਗੇ ਵਿਦੇਸ਼ੀ ਦਰਸ਼ਨ—ਵੇਤਾ ਤੇ ਵਿਦਵਾਨਾਂ ਦੇ ਜੀਵਨ ਵਿਚੋਂ ਦ੍ਰਿਸ਼ਟਾਂਤ ਤੇ ਉਦਾਹਰਣ ਦਿੱਤੇ ਹਨ । ਉਦਾਹਰਣ ਵਜੋਂ

"......ਪ੍ਰੀਤ ਰੱਬ ਦੇ ਦੇਸ ਦੀ ਅਟੱਲ ਬਸੰਤ ਹੈ, ਪ੍ਰੀਤ 'ਜੀਉ-ਗੁਲਾਬ' ਦੀ ਸੂਖਮ ਸੁਗੰਧ ਹੈ..... ਪ੍ਰੀਤ ਜੀਵਨ ਹੈ ਜਿਸ ਨੂੰ ਮੌਤ ਕਦੀ ਨਹੀਂ । ..........ਇਹ ਸੂਖਮ ਥੀਂ ਸੂਖਮ ਤੇ ਸਥੂਲ ਥੀਂ ਸਥੂਲ ਹੈ । ਪ੍ਰੀਤ ਰੱਬੀ ਸਵਾਸ ਹੈ ।.........." ਆਦਿ

ਦੇ ਅਤਿਰਿਕਤ ਮਨੁਖਤਾ ਅੰਦਰ ਪ੍ਰੀਤ ਦੀ ਭਾਵਨਾ ਦੀ ਘਾਟ ਨੂੰ ਬੜੇ ਵੈਰਾਗ ਭਰੇ ਢੰਗ ਨਾਲ ਵਰਨਣ ਕੀਤਾ ਹੈ:—

"......ਇਸ ਸੰਸਾਰ ਵਿਚ ਅੰਨ ਦਾ ਕਾਲ ਨਹੀਂ, ਧਨ ਦਾ ਕਾਲ ਨਹੀਂ, ਦਿਲ ਲਗੀ ਦਾ ਕਾਲ ਨਹੀਂ, ਜੋਗਾਂ ਭੋਗਾਂ ਦਾ ਕਾਲ ਨਹੀਂ, ਕਿਸੇ ਪਦਾਰਥਕ ਚੀਜ਼ ਦਾ ਕੋਈ ਕਾਲ ਨਹੀਂ.............ਪਰ ਘਾਟਾ ਹੈ ਤਾਂ ਕੇਵਲ ਪ੍ਰੀਤ ਦਾ ।.........."

ਅੰਤ ਵਿਚ ਗੁਰੂ ਅਮਰ ਦਾਸ ਜੀ ਦੀ ਪ੍ਰਸ਼ੰਸਾ ਕਰਦੇ ਹੋਏ ਉਨ੍ਹਾਂ ਨੂੰ ਸ਼ਰਧਾਂਜਲੀ ਭੇਟ ਕੀਤੀ ਹੈ ਜਿਨ੍ਹਾਂ ਨੇ ਲੰਗਰ (ਸਰੀਰਕ ਤੇ ਆਤਮਕ ਦੋਹਾਂ ਭੁੱਖਾਂ ਦੀ ਤ੍ਰਿਪਤੀ ਲਈ) ਦੀ ਪ੍ਰਥਾ ਚਲਾ ਕੇ ਸਮੁੱਚੀ ਮਨੁਖਤਾ ਨੂੰ ਪ੍ਰੇਮ ਦੇ ਧਾਗੇ ਵਿੱਚ ਪਰੋਣ ਦਾ ਵਿਲੱਖਣ ਤੇ ਸਾਹਸਿਕ ਕਰਮ ਕੀਤਾ ।

'ਹਾਂ, ਨਾਂਹ' (ਟ੍ਰੈਕਟ ਨੰ: ੩੧੨(੬੪੭) ਵਿੱਚ ਮਹਾਰਾਜਾ ਰਣਜੀਤ ਸਿੰਘ, ਛੋਟੇ ਸਾਹਿਬਜ਼ਾਦੇ ਤੇ ਮਹਾਰਾਜਾ ਪਟਿਆਲਾ ਆਦਿ ਦੇ ਜੀਵਨ ਨਾਲ ਸੰਬੰਧਿਤ ਇਤਿਹਾਸਕ ਘਟਨਾਵਾਂ ਨੂੰ ਗਲਪ—ਰੂਪ ਵਿੱਚ ਬਿਆਨ ਕਰਕੇ 'ਹਾਂ' ਤੇ 'ਨਾਂਹ' ਦੇ ਯੋਗ ਪ੍ਰਯੋਗ ਪ੍ਰਤੀ ਵਿਵੇਕੀ ਵਿਧੀ ਨਾਲ ਸੁਵਿਸਤਾਰ ਉਪਦੇਸ਼ ਦਿੱਤਾ ਹੈ :—

"......ਸੱਜਣ ਜੀ । ਸਮਝ ਲਓ ਇਹ ਦੋ ਪਦ 'ਹਾਂ' ਤੇ 'ਨਾਂਹ' ਬਿਜਲੀ ਦੇ ਪੱਖੇ ਵਾਂਙੂ ਹਨ । ਇਨ੍ਹਾਂ ਦੀ ਤਾਕਤ ਬੜੀ ਹੈ ਅਰ ਇਨ੍ਹਾਂ ਦਾ ਵਰਤਾਉ ਬੜਾ ਔਖਾ ਹੈ । ਲੋਕੀਂ ਐਨੇ ਵਾਹ

'ਹਾਂ, ਹਾਂ ਜਾਂ 'ਨਾਂਹ, ਨਾਂਹ' ਕਰਦੇ ਹਨ। ਪਰ ਜੋ ਲੋਕ ਇਹਨਾਂ ਦਾ ਠੀਕ ਵਰਤਾਉ ਜਾਣਦੇ ਹਨ ਉਹੀ ਪੂਰੇ (ਮੁਕੰਮਲ) ਆਦਮੀ ਬਣਦੇ ਹਨ।" (ਪੰ: ੧੩, ੧੪)

'........'ਹਾਂ' 'ਨਾਂਹ' ਦੇ ਠੀਕ ਵਰਤਾਉ ਸਿੱਖਣ ਲਈ ਧਰਮ ਅਧਰਮ ਦੀ ਵਿਚਾਰ ਤੇ ਇਖਲਾਕੀ ਦਲੇਰੀ ਦੀ ਲੋੜ ਹੈ, ਇਹਨਾਂ ਤਿੰਨਾਂ ਗੁਣਾਂ ਨੂੰ ਧਾਰਣ ਕੀਤੇ ਬਿਨਾਂ ਕੋਈ ਪੁਰਸ਼ ਇਸ ਦਾ ਵਰਤਾਉ ਸਿੱਖ ਨਹੀਂ ਸਕਦਾ"। (ਪੰ: ੩੧)

ਆਪਣੇ ਨਿਜਮਾਂ ਉੱਤੇ ਪੂਰਣ ਦ੍ਰਿੜ੍ਹਤਾ ਨਾਲ ਖਲੋ ਕੇ 'ਹਾਂ' 'ਨਾਂਹ' ਕਰਨੀ ਹੀ ਯੋਗ ਹੈ।

'ਅਮਰ ਜੀਵਨ' (ਟ੍ਰੈ: ਨੰ: ੧੦੨੧) ਵਿੱਚ ਇਸ ਵਿਚਾਰ ਉੱਤੇ ਪ੍ਰਕਾਸ਼ ਪਾਇਆ ਹੈ ਕਿ ਮਨੁਖਾ ਜੀਵਨ ਦੇ ਪਤਨ ਦਾ ਕਾਰਣ ਖਾਣ ਪੀਣ ਦੀਆਂ ਵਸਤੂਆਂ ਵਿੱਚ ਅਨਗਹਿਲੀ ਹੈ:—

'......ਜੇਹਾ ਖਾਏ ਅੰਨ, ਤੇਹਾ ਕਰੇ ਕੰਮ।
ਜੇਹਾ ਪੀਵੇ ਪਾਣੀ, ਤੇਹੀ ਬੋਲੇ ਬਾਣੀ।

.........ਖੁਰਾਕ ਤੋਂ ਮਨੁੱਖ ਦੇ ਗੁਣ, ਦੇਸ਼ ਤੇ ਸੁਭਾਉ ਦਾ ਪਤਾ ਲਗਦਾ ਹੈ।" (ਪੰ: ੩—੬)

ਉਕਤ ਵਿਚਾਰ ਦੇ ਨਾਲ ਹੀ ਸਤੋਗੁਣੀ, ਰਜੋਗੁਣੀ ਅਤੇ ਤਮੋਗੁਣੀ ਮਨੁੱਖਾਂ ਲਈ ਉਨ੍ਹਾਂ ਦੇ ਗੁਣ, ਕਰਮ ਤੇ ਸੁਭਾ ਨੂੰ ਮੁਖ ਰਖਦਿਆਂ ਉਨ੍ਹਾਂ ਦੇ ਭੋਜਨ ਦੀ ਤਾਸੀਰ, ਮਾਤ੍ਰਾ ਤੇ ਭੋਜਨ ਕਰਨ ਦੀ ਵਿਧੀ ਆਦਿ ਦਾ ਵਰਨਣ ਹੈ। ਇਸ ਦੇ ਅਤਿਰਿਕਤ ਨਮਰਤਾ (ਨਾਨਕ ਜਿਨ ਮਨਿ ਭਉ ਤਿਨਾ ਮਨਿ ਭਾਉ), ਹਉਮੈਂ ਦਾ ਪਰਹਾਰ ਅਤੇ ਸਰੀਰਕ ਇੰਦ੍ਰੀਆਂ ਉੱਤੇ ਕਾਬੂ ਪਾਉਣ ਆਦਿ ਲਈ ਉਤੇਜਨਾ ਵੀ ਵਿਅਕਤ ਕੀਤੀ ਹੈ।

ਆਦਰਸ਼ ਸਦਾਚਾਰ ਦੇ ਸੰਕਲਪ ਕਰਨ ਤੋਂ ਬਿਨਾਂ 'ਸੁਸਾਇਟੀ' ਨੇ ਅਜਿਹੇ ਟ੍ਰੈਕਟ ਵੀ ਪ੍ਰਕਾਸ਼ਿਤ ਕੀਤੇ ਹਨ ਜੋ ਸਿੱਧੇ ਅਵਕ੍ਰ ਵਿਧੀ ਵਿੱਚ ਸਮਾਜਕ ਤੇ ਸਭਿਆਚਾਰਕ ਤ੍ਰੁਟੀਆਂ ਤੇ ਔਗੁਣਾਂ ਨੂੰ ਉਘਾੜਦੇ ਹੋਏ ਉਨ੍ਹਾਂ ਤੋਂ ਅਲਿਪਤ ਰਹਿਣ ਦੀ ਪ੍ਰੇਰਣਾ ਦਿੰਦੇ ਹਨ। ਉਂਜ ਇਨ੍ਹਾਂ ਟ੍ਰੈਕਟਾਂ ਦਾ ਦ੍ਰਿਸ਼ਟੀ ਕੋਣ ਵੀ ਆਦਰਸ਼ਵਾਦੀ ਹੀ ਹੈ, ਭਾਵੇਂ ਯਥਾਰਥਵਾਦ ਗੌਣ ਰੂਪ ਵਿੱਚ ਝਲਕਾਰੇ ਮਾਰਦਾ ਵਿਖਾਈ ਦਿੰਦਾ ਹੈ।

'ਸ਼ੁੱਭ ਵਿਚਾਰ' (ਟ੍ਰੈ: ਨੰ: ੮੨੫) ਵਿੱਚ ਆਦਰਸ਼ ਚਾਲ-ਚਲਣ ਦੇ ਨਿਰਮਾਣ ਲਈ ਸਤਾਰਾਂ ਭਿੰਨ ਭਿੰਨ ਸਦਾਚਾਰਕ ਗੁਣਾਂ ਦਾ ਵਰਨਣ ਹੈ। ਪ੍ਰਮਾਣ ਵਜੋਂ:—

"ਜੇਹੜਾ ਵਿਦਯਾ ਪ੍ਰਾਪਤੀ ਲਈ ਮਰਦਾ ਹੈ ਉਹ ਮਰਦਾ ਨਹੀਂ, ਜਿਊਂਦਾ ਹੈ।" (ਪੰ: ੪੯)

'ਅਵਿੱਦਯ ਆਤਮਾ, ਜਿਨ੍ਹਾਂ ਸਰੀਰਾਂ ਨੂੰ ਧਾਰਨ ਕਰਦੀ ਹੈ ਉਨ੍ਹਾਂ ਨਾਲ ਸੰਬੰਧ ਰੱਖਣ ਵਾਲਿਆਂ ਨੂੰ ਹੀ ਆਪਣਾ ਜਾਣਦੀ ਹੈ, ਜਿਸ ਕਰਕੇ ਉਹ ਭਵਸਾਗਰ ਤੋਂ ਪਾਰ ਨਹੀਂ ਹੋ ਸਕਦੀ।......' (ਪੰ: ੫੫)

ਜਾਤ ਪਾਤ ਦੇ ਬੰਧਨਾਂ ਵਿੱਚ ਬੱਧੀਆਂ ਕੌਮਾਂ ਮੌਤ ਦੇ ਮੂੰਹ ਵਿੱਚ ਜਾ ਰਹੀਆਂ ਹਨ, ਜਾਤੀ ਅਭਿਮਾਨ ਉਨ੍ਹਾਂ ਨੂੰ ਜਿਊਣ ਨਹੀਂ ਦਿੰਦਾ। ਅਛੂਤਪਣ ਦਾ ਮੂਲ ਜਾਤ ਪਾਤ ਹੈ। ਅਛੂਤਪਣ ਮੁਲਕਾਂ ਤੇ ਕੌਮਾਂ ਦੇ

ਮੱਥੇ ਕਲੰਕ ਦਾ ਟਿੱਕਾ ਹੈ। ਕੌਮੀ ਮਹੱਲ ਦੀ ਉਸਾਰੀ ਦੀ ਰਾਹ ਵਿੱਚ ਜਾਤ ਪਾਤ ਤੋਂ ਵੱਧ ਕੇ ਕੋਈ ਰੁਕਾਵਟ ਨਹੀਂ। ਇਹ ਮਨੁਖਾਂ ਨੂੰ ਉਨ੍ਹਾਂ ਦੇ ਮਨੁਖੀ ਹੱਕਾਂ ਤੋਂ ਵੰਚਿਤ ਕਰਦੀ ਹੈ:—

"ਜਾਤ ਪਾਤ ਅਮਰ ਵੇਲ ਹੈ, ਜਿਸ ਕੌਮ ਰੂਪੀ ਬ੍ਰਿਛ ਤੇ ਇਹ ਚੜ੍ਹ ਜਾਏ, ਉਸ ਨੂੰ ਬੇਮਲੂਮੇ ਦਿਨ ਬਦਿਨ ਕਮਜ਼ੋਰ ਕਰ ਦਿੰਦੀ ਹੈ। ਜਾਤਾਂ ਪਾਤਾਂ ਦਾ ਬੰਧਨ ਸਾਕਾਂ ਤੇ ਨਾਤਿਆਂ ਵਿੱਚ ਰੁਕਾਵਟ ਹੈ। (ਪੰ: ੬੦–੬੧)

ਉਪ੍ਰੋਯੁਕਤ ਵਿਚਾਰ ਸਪਸ਼ਟ ਰੂਪ ਵਿਚ ਦੇਸ਼ ਤੇ ਕੌਮ ਦੇ ਕਲਿਆਣ ਲਈ ਵਿੱਦਿਆ ਦੀ ਆਵੱਸ਼ਕਤਾ ਅਤੇ ਅਛੂਤ ਉਧਾਰ ਤੇ ਸੁਧਾਰ ਦੀ ਅਨਿਵਾਰਯਤਾ ਦੀ ਪੁਸ਼ਟੀ ਕਰਦੇ ਹਨ।

'ਦਾਜ', 'ਜੰਞ' ਆਦਿ ਟ੍ਰੈਕਟਾਂ ਵਿਚ ਅੰਧ-ਪਰੰਪਰਾਵਾਂ ਦਾ ਖੰਡਨ ਹੈ। 'ਜੰਞ' (ਟ੍ਰੈ: ਨੰ: ੨੧੬) ਵਿਚ ਸ਼ਾਦੀਆਂ ਦੇ ਮੌਕੇ ਇਸਤ੍ਰੀਆਂ ਦੁਆਰਾ ਅਸ਼ਲੀਲ ਸਿੱਠਣੀਆਂ ਦੀ ਵਰਤੋਂ ਤੇ ਜਾਂਞੀਆਂ ਦਾ ਅਸੱਭਯ ਪ੍ਰਤਿਕਰਮ, ਅਤੇ 'ਜੰਞ ਛੁਡਾਉਣ' ਦੀ ਰਸਮ ਆਦਿ ਦਾ ਪਰਿਤਿਆਗ ਕਰਕੇ ਸ਼ੁਭ ਪ੍ਰੇਮ-ਭਿੰਨੇ ਤੇ ਨਿੱਘੇ ਸ਼ਬਦ ਤੇ ਗੀਤ ਗਾਉਣ ਦਾ ਉਪਦੇਸ਼ ਦਿਤਾ ਹੈ, ਤਾਂ ਜੋ ਅਸਭਯ ਤੇ ਅਸ਼ਲੀਲ ਸ਼ਬਦਾਂ ਕਾਰਣ ਪੈਦਾ ਹੋਣ ਵਾਲੇ ਮਾਨਸਕ ਤੇ ਇਦ੍ਰੀਆਤਮਿਕ ਖਲਲ ਤੋਂ ਲੋਕ ਬਚ ਸਕਣ। ਟ੍ਰੈਕਟ ਦੇ ਅੰਤਿਮ ਸੱਤ ਪੰਨਿਆਂ ਉੱਤੇ ਇਕ 'ਲਾਵਣੀ' ਅੰਕਿਤ ਹੈ, ਜਿਸ ਦੁਆਰਾ ਵਿਆਹ ਸਮੇਂ ਲਈ ਤਿੰਨਾਂ ਧਿਰਾਂ (ਧੇਤੇ, ਪੁਤੇਰੇ ਤੇ ਜਾਂਞੀ) ਨੂੰ ਰੌਸ਼ਨ ਤੇ ਪਵਿਤ੍ਰ ਪਖ ਵਿਖਾਇਆ ਹੈ। ਪ੍ਰਮਾਣ ਵਜੋਂ ਕੁਝ ਤੁਕਾਂ :—

"...ਏਹ ਪਵਿੱਤ੍ਰ ਵੇਲਾ ਸਾਨੂੰ ਸੁਖਾਂ ਸੁਖ ਦਾ ਆਇਆ ਹੈ।
ਲੱਭ ਗਿਆ ਜੋ ਰਾਹ ਅਸਾਨੂੰ ਜੋ ਸਾਡੇ ਮਨ ਭਾਇਆ ਹੈ॥
—...ਡਰ ਭੁਕਰ ਭੈ ਧੀਰ ਮਨੌਤਾਂ ਮੰਦੇ ਝੇੜੇ ਛੁਟ ਗਏ।
ਬੰਧਨ ਬੰਧੇ ਜਨਮਾਂ ਦੇ ਜੋ ਭਾਰੇ ਵੇੜੇ ਛੁਟ ਗਏ।
ਕਰਨ ਕੁਕਰਮ ਅਧਰਮ ਭਰਮ ਸਭ ਪਾਪ ਨਬੇੜੇ ਛੁਟ ਗਏ।
ਭਾਗੀ ਮੌਜਾਂ ਦੇ ਘਰ ਆਏ ਹਨ ਨਰ ਤੇ ਨਾਰਾਂ ਜੀ।
ਜਿਨ੍ਹਾਂ ਪਿੱਛੇ ਹਨ ਇਸ ਵੇਲੇ ਖੁਲ੍ਹੀਆਂ ਰੰਗ ਬਹਾਰਾਂ ਜੀ।..... ਆਦਿ।

'ਜੂਏ ਬਾਜ਼ੀ' (ਟ੍ਰੈ: ਨੰ: ੧੪੬) ਇਕ ਘਰੋਗੀ ਵਾਰਤਾਲਾਪ ਹੈ ਜਿਸ ਵਿਚ—

'ਚੰਚਲ ਚੀਤ ਨ ਜਾਹਿ ਤਮਾਸੇ, ਜੂਐ ਜਾਹਿ ਨ ਖੇਲਨ ਪਾਸੇ॥
ਐਗੋ ਚੰਗੇ ਚੀਤ ਨ ਲਾਇ, ਗੁਰ ਕਾ ਦਿਤਾ ਅੰਗ ਹੰਢਾਏ....."

ਦਾ ਉਪਦੇਸ਼ ਹੈ। ਕਿਸੇ ਵੀ ਅਸੱਭਯ ਤੇ ਅਮਾਨਵੀ ਵਿਧੀ ਨਾਲ ਕਮਾਇਆ ਧਨ ਬਿਖ ਹੈ। ਧਰਮ-ਪੱਧਤੀ ਉਤੇ ਚਲਦਿਆਂ ਮਿਹਨਤ ਨਾਲ ਕਮਾਇਆ ਧਨ ਆਤਮਕ ਖੁਸ਼ੀ ਬਖਸ਼ਦਾ ਹੈ, ਮਨ ਸਦ-ਕਰਮਾਂ ਵਲ ਪ੍ਰੇਰਿਆ ਜਾਂਦਾ ਹੈ, ਪਰੰਤੂ ਇਸ ਦੇ ਵਿਪਰੀਤ ਧੋਖੇ ਨਾਲ ਕਮਾਈ ਦੌਲਤ ਬਦ-ਕਰਮਾਂ ਵਲ ਉਤੇਜਿਤ ਕਰਦੀ ਹੈ। ਇਸ ਲਈ ਦਸਾਂ ਨਹੁਆਂ ਦੀ ਕ੍ਰਿਤ ਕਰਕੇ ਆਹਾਰ ਕਰਨਾ ਯੋਗ, ਸਾਰਥਕ ਤੇ ਉਚਿਤ ਹੈ।

ਰਿਸ਼ਵਤ ਲੈਣਾ ਜਾਂ ਦੇਣਾ, ਆਧੁਨਿਕ ਯੁਗ ਦੀ ਇਕ ਵਿਆਪਕ ਦੂਸ਼-ਵ੍ਰਿਤੀ ਹੈ। ਇਸ 'ਸੰਸਾਰਕ

ਵਿਭੂਤੀਂ ਨਾਲ ਕਈਆਂ ਦੇ ਵਿਅਕਤਿਤ੍ਵ ਨਾਸ਼ ਹੁੰਦੇ ਹਨ। 'ਰਿਸ਼ਵਤ' ਦੇਣ ਵਾਲੇ ਦੀ ਸ਼ਖ਼ਸੀਅਤ ਦੇ ਵਿਕਾਸ ਵਿਚ ਰੁਕਾਵਟ ਬਣਦੀ ਹੈ ਤੇ ਇਸ 'ਮਹੁਰੇ' ਨੂੰ ਸਵੀਕਾਰ ਕਰਨ ਵਾਲਾ ਦੁਸ਼-ਵ੍ਰਿਤੀਆਂ ਦਾ ਸ਼ਿਕਾਰ ਹੋ ਜਾਂਦਾ ਹੈ। (ਟ੍ਰੈ: ਨੰ: ੩੦੯) 'ਗੁਲਾਬ ਚੰਬੇਲੀ' ਵਿਚ ਵੱਢੀ ਜਿਹੇ ਮਾਰੂ ਐਬ ਤੋਂ ਬਚਣ ਦੀ ਪ੍ਰੇਰਣਾ ਮਿਲਦੀ ਹੈ। ਸੁਸ਼ੀਲ ਸਾਖਰ ਪਤਨੀ ਚੰਬੇਲੀ ਆਪਣੇ ਰਿਸ਼ਵਤਖੋਰੀ ਪਤੀ 'ਗੁਲਾਬ' ਨੂੰ ਉਕਤੀ ਯੁਕਤੀ ਤੇ ਪਿਆਰ ਨਾਲ ਇਸ ਬੁਰੀ ਆਦਤ ਤੋਂ ਵਿਵਰਜਿਤ ਕਰਦੀ ਹੈ, ਕਿਉਂਕਿ ਰਿਸ਼ਵਤ ਨਾਲ ਕੇਵਲ ਵਿਅਕਤੀਗਤ ਹਾਨੀ ਹੀ ਨਹੀਂ ਹੁੰਦੀ ਸਗੋਂ ਸਮੁੱਚੀ ਕੌਮ ਤੇ ਸਭਿਆਚਾਰ ਵੀ ਨਸ਼ਟ ਹੁੰਦੇ ਹਨ:—

'ਖਰਚ ਦੇ ਤਿੰਨ ਢੰਗ ਟ੍ਰੈ: ਨੰ: ੯੬੦ ਵਿਚ—

'ਜੁਗਤਿ ਵਿਹੂਣਾ, ਵਿਕੋ ਜਾਇ।

ਦੇ ਗੁਰਵਾਕ ਨੂੰ ਆਧਾਰ ਬਣਾ ਕੇ ਧਨ ਖਰਚ ਕਰਨ ਦੀਆਂ ਤਿੰਨ ਵਿਧੀਆਂ ਵਿੱਤੋਂ ਅੰਦਰ, ਵਿੱਤ ਅਨੁਸਾਰ ਤੇ ਵਿੱਤੋਂ ਬਾਹਰ ਦਾ, ਅਤੇ ਇਨ੍ਹਾਂ ਦੁਆਰਾ ਸਭਿਆਚਾਰ ਅਤੇ ਸਮਾਜ ਉਤੇ ਪੈਣ ਵਾਲੇ ਪ੍ਰਭਾਵਾਂ ਦਾ ਵਰਣਨ ਹੈ। ਇਸ ਟ੍ਰੈਕਟ ਵਿਚ ਇਹ ਵੀ ਦਸਿਆ ਹੈ ਕਿ ਸਾਡੇ ਦੇਸ਼ ਵਿਚ ਸਮਾਜਕ ਪਤਨ, ਸਭਿਆਚਾਰਕ ਅਵਊੱਨਤੀ ਅਤੇ ਆਰਥਕ ਮੰਦਵਾੜੇ ਦਾ ਮੂਲ ਕਾਰਣ 'ਤੀਵੀਆਂ ਤੇ ਮਰਦ ਦੋਨਾਂ ਦਾ ਸੰਜਮ ਹੀਣ ਹੋਣਾ ਹੈ।'

'ਅਜਾਈਂ ਮਾਰੇ ਗਏ' (ਟ੍ਰੈ: ਨੰ: ੧੬੩) ਤੇ 'ਖੁਸ਼ਾਮਦ' (ਟ੍ਰੈ: ਨੰ: ੨੪੫) ਆਦਿ ਟ੍ਰੈਕਟਾਂ ਵਿਚ ਨਸ਼ਿਆਂ ਦਾ ਨਿਸ਼ੇਧ ਕਰਨ ਦਾ ਪ੍ਰਚਾਰ ਹੈ। 'ਖੁਸ਼ਾਮਦ', ਸਮੰਤਸ਼ਾਹੀ ਉਤੇ ਦੀਰਘ ਤੇ ਗੰਭੀਰ ਵਿਅੰਗ ਹੈ। ਅੰਗ੍ਰੇਜ਼ਾਂ ਦੇ ਰਾਜ-ਕਾਲ ਵਿਚ ਸਿੱਖ ਰਜਵਾੜੇ ਆਪਣੇ ਸੁਆਰਥੀ ਤੇ ਖੁਸ਼ਾਮਦੀ ਮੁਨਸ਼ੀ ਮੁਸੱਦੀਆਂ ਦੀ ਪ੍ਰੇਰਣਾ ਨਾਲ 'ਸੁਰਾਹੀ' ਤੇ 'ਚੰਮ-ਸੱਚ' ਵਿਚ ਲੀਨ ਹੋ ਕੇ ਕੇਵਲ ਆਪਣੇ ਹੀ ਭਿਆਨਕ ਅਤ ਦਾ ਕਾਰਣ ਨਹੀਂ ਸਨ ਬਣਦੇ, ਸਗੋਂ ਸਮੁੱਚੀ ਕੌਮ ਤੇ ਸਮਾਜ ਨੂੰ ਵੀ ਗੁਝੀ ਸੱਟ ਮਾਰਦੇ ਸਨ। ਇਸ ਲਈ ਇਹ ਟ੍ਰੈਕਟ ਜਾਗੀਰਦਾਰਾਂ ਨੂੰ ਧੰਨ ਦੁਆਰਾ ਪ੍ਰਾਪਤ ਝੂਠਾ ਜੱਸ ਤੇ ਇੰਦ੍ਰੀਆਤਮਕ ਤ੍ਰਿਪਤੀਆਂ ਵੱਲੋਂ ਹੋੜ ਕੇ ਆਤਮਕ ਉੱਚਤਾ ਦੀ ਚੇਸ਼ਟਾ ਕਰਨ ਦਾ ਸੰਦੇਸ਼ਾ ਦਿਦਾ ਹੈ।

'ਨੀਤੀ ਵਾਰਤਾ ਤੇ ਉਨ੍ਹਾਂ ਦੀ ਸਿੱਖਿਆ' (ਨੰ: ੨੩੨ ਤੇ ੩੫), 'ਸਫਲਤਾ ਦੀ ਕੁੰਜੀ' (ਟ੍ਰ: ਨੰ: ੭੫੮-੬੧, ੭੯-੮੪), 'ਸਮਾਂ ਹੀ ਧਨ ਹੈ' (ਨੰ: ੯੦੬), 'ਸਾਡੇ ਪਿੰਡਾਂ ਦੀ ਦਸ਼ਾ' (ਨੰ: ੯੦੭ ੯੧੦), ਬਾਲਾਂ ਨੂੰ ਗਹਿਣੇ ਪਾਉਣ ਦੇ ਔਗਣ' ਨੰ: ੧੨੩) ਆਦਿਕ ਬਹੁਤ ਸਾਰੇ ਹੋਰ ਅਜਿਹੇ ਟ੍ਰੈਕਟ ਹਨ ਜੋ ਪਾਠਕਾਂ ਨੂੰ ਕੁਕਰਮ ਤੇ ਦੁਸ਼-ਵ੍ਰਿਤੀਆਂ ਨੂੰ ਤਿਆਗ ਕੇ ਸਦ ਕਰਮ ਕਰਨ ਦੀ ਪ੍ਰੇਰਣਾ ਦਿੰਦੇ ਹਨ, ਆਤਮ-ਸ਼ੁੱਧੀ ਦਾ ਸੰਦੇਸ਼ਾ ਦਿੰਦੇ ਹਨ ਤੇ ਇਸ ਲਈ ਸਾਧਨ ਵੀ ਨਿਸ਼ਚਤ ਕਰਦੇ ਹਨ।

ਟ੍ਰੈ: ਨੰ: ੨੯, ਇਹ ਤਾਂ ਗਰਕੀ ਆਈ, ਵਿਚ ਪੱਛਮੀ ਸਭਿਅਤਾ ਦੇ ਪ੍ਰਭਾਵ ਕਾਰਣ ਇਸਤ੍ਰੀਆਂ ਵਿਚ ਪ੍ਰਚਲਿਤ ਫੈਸ਼ਨ ਤੇ ਵਿਖਾਵੇ ਦੀ ਰੁਚੀ ਦਾ ਖੰਡਨ ਕੀਤਾ ਹੈ। ਇਸਤ੍ਰੀਆਂ ਦੇ ਭੜਕੀਲੇ ਸ਼ੌਖ ਲਿਬਾਸ

ਹੀ ਮਰਦਾ ਅੰਦਰ ਕਾਮ-ਚੇਸ਼ਟਾ ਤੇ ਹੋਰ ਕਈ ਪ੍ਰਕਾਰ ਦੀ ਮਾਨਸਿਕ ਮੈਲ ਪੈਦਾ ਕਰ ਦਿੰਦੇ ਹਨ। ਇਸ ਲਈ ਇਸਤ੍ਰੀਆਂ ਦਾ ਫੈਸ਼ਨ ਕਰਕੇ ਬਾਜ਼ਾਰਾਂ ਵਿਚ ਫਿਰਨਾ, ਸਦਾਚਾਰਕ ਪਤਨ ਦਾ ਕਾਰਣ ਬਣਦਾ ਹੈ। ਇਸ ਲਈ ਸਾਦਾ ਪੁਸ਼ਾਕ ਹੀ ਚੰਗ ਹੈ। ਇਹ ਵਿਚਾਰ ਰੂੜ੍ਹੀਵਾਦਿਤਾ ਨਹੀਂ ਸਗੋਂ ਭਾਰਤ ਦੇ ਗਰਮ ਪੌਣ ਪਾਣੀ ਵਿਚ ਵਿਚਰਦੇ ਮਨੁੱਖਾਂ ਲਈ ਅਨਿਵਾਰਯ ਤੇ ਆਵੱਸ਼ਕ ਸਦਾਚਾਰਕ ਸਿੱਖਿਆ ਹੈ।

ਸਦਾਚਾਰ, ਸਮਾਜ ਤੇ ਸਭਿਆਚਾਰ ਦਾ ਕਲਿਆਣ ਖੁਸ਼ਹਾਲ ਗ੍ਰਹਸਥੀ ਜੀਵਨ ਉਪਰ ਵੀ ਨਿਰਭਰ ਹੁੰਦਾ ਹੈ। ਇਸ ਸਚਾਈ ਨੂੰ ਮੁੱਖ ਰਖ ਕੇ ਬਹੁਤ ਸਾਰੇ ਟ੍ਰੈਕਟ ਘਰੋਗੀ ਜੀਵਨ ਨੂੰ ਪਵਿੱਤ੍ਰ, ਖੁਸ਼ਹਾਲ ਤੇ ਉਤਮ ਬਣਾਉਣ ਲਈ ਲਿਖੇ ਗਏ ਹਨ। ਟ੍ਰੈ: ਨੰ: ੮੩੦, 'ਨਰਕ ਤੇ ਸੁਰਗ' ਵਿਚ ਗ੍ਰਹਸਤ ਦੇ ਨਰਕ ਦਾ ਕਾਰਣ ਮਨੁੱਖਾਂ ਦਾ ਕਿਚਿਤ ਪੱਛਮੀ ਵਿਦਿਆ ਪ੍ਰਾਪਤੀ ਤੋਂ ਪਿੱਛੋਂ ਉਸੇ ਸਭਿਆਚਾਰ ਨੂੰ ਅਪਣਾ ਕੇ ਸਿਨੇਮਾ ਆਦਿ ਵੇਖਣੇ, ਬੁਰੀਆਂ ਵਾਦੀਆਂ ਦਾ ਸ਼ਿਕਾਰ ਹੋ ਜਾਣਾ, ਅਤੇ ਪਤਨੀਆਂ ਦੇ ਗਿਆਨ-ਵਿਹੂਣਾ ਹੋਣ ਕਾਰਣ ਸ਼ੱਕ ਕਰਨਾ ਤੇ ਅਸ਼ਲੀਲ ਅਸਭੱਯ ਸ਼ਬਦ ਬੋਲਣੇ ਆਦਿ ਦਾ ਵਰਣਨ ਹੈ। 'ਸਾਰੇ ਘਰਾਂ ਦੀ ਦਸ਼ਾਂ' (ਟ੍ਰੈ: ਨੰ: ੪੦੧) ਵਿਚ ਮਰਦਾਂ ਦੀ ਦਬਾਊ ਰੁਚੀ ਤੇ ਇਸਤ੍ਰੀਆਂ ਦੀ ਅਨਪੜ੍ਹਤਾ ਕਾਰਣ ਜੋ ਘਰੋਗੀ ਕਲੇਸ਼ ਉਤਪੰਨ ਹੁੰਦੇ ਹਨ, ਦਾ ਉਲੇਖ ਕੀਤਾ ਹੈ। 'ਘਰ ਵਿਚ ਸਰਗ', 'ਇਸਤ੍ਰੀਬ੍ਰਤ ਧਰਮ' 'ਪਤੀ ਬ੍ਰਤ ਧਰਮ' ਆਦਿ ਟ੍ਰੈਕਟ ਵੀ

'ਸਕਲ ਧਰਮ ਮੇਂ ਗ੍ਰਿਹਸਥ ਪ੍ਰਧਾਨ।'

ਦੇ ਮਹਾਨ ਵਾਕ ਨੂੰ ਦ੍ਰਿੜਾਉਂਦੇ ਹੋਏ ਘਰੋਗੀ ਜੀਵਨ ਵਿਚ ਆਨੰਦ, ਪਿਆਰ ਤੇ ਹੋਰ ਹਰ ਪ੍ਰਕਾਰ ਦੀ ਖੁਸ਼ਹਾਲੀ ਪੈਦਾ ਕਰਨ ਦੀ ਪ੍ਰੇਰਣਾ ਦਿੰਦੇ ਹਨ, ਅਤੇ ਇਸ ਉਦੇਸ਼ ਲਈ ਇਕ ਨਵੀਨ ਤੇ ਯੋਗ ਪਥ ਵੀ ਪ੍ਰਦਰਸ਼ਿਤ ਕਰਦੇ ਹਨ।

ਉਪਰੋਕਤ ਕੁਝ ਇਕ ਟ੍ਰੈਕਟਾਂ ਦੇ ਵਿਸ਼ੈ-ਵਿਸਲੇਸ਼ਣ ਦਾ ਸਾਰੰਸ਼, ਸੁਸਾਇਟੀ ਨੇ ਮਾਨਵ-ਵਾਦੀ ਕੀਮਤਾਂ ਨਾਲ ਸੰਪੰਨ ਇਕ ਆਦਰਸ਼ ਸਦਾਚਾਰ ਦੀ ਕਲਪਨਾ ਕੀਤੀ ਹੈ। ਆਦਰਸ਼ ਸਦਾਚਾਰ ਮਨੁਖ ਦਾ ਧਰਮ ਹੈ, ਅਤੇ ਧਰਮ ਸਮਾਜ ਦੇ ਸੰਗਠਨ ਦਾ ਇਕ ਸਾਧਨ। ਸਪਸ਼ਟ ਹੈ ਕਿ ਪਰਮਾਰਥੀ ਅਤੇ ਆਦਰਸ਼-ਵਾਦੀ ਦ੍ਰਿਸ਼ਟੀਕੋਣ ਰਖਣ ਦੇ ਬਾਵਜੂਦ ਵੀ ਸੁਸਾਇਟੀ ਜਨ-ਸਮਾਜ ਦੇ ਸੰਗਠਤ ਰੂਪ ਦੀ ਸਮਰਥਕ ਹੈ। ਮਨ, ਬਚਨ ਤੇ ਕਰਮਾਂ ਦੀ ਪਵਿੱਤ੍ਰਤਾ, ਭਰਾਤ੍ਰੀ ਭਾਵ, ਮਾਨਵ-ਏਕਤਾ, ਮਤਲਬ-ਰਹਿਤ ਪ੍ਰੇਮ, ਪਰ-ਸੁਆਰਥ, ਹਉਮੈਂ ਤਿਆਗ, ਇੰਦ੍ਰੀਆਤਮਿਕ ਸੰਜਮ, ਦੁਸ਼-ਬ੍ਰਿਤੀਆਂ ਦਾ ਨਿਰੋਧ, ਕੁਕਰਮਾਂ ਦਾ ਨਿਸ਼ੇਧ, ਭਰਮਾਂ ਵਹਿਮਾਂ ਤੇ ਅੰਧ-ਪਰੰਪਰਾਗਤ ਰਸਮਾਂ ਰਿਵਾਜਾਂ ਦਾ ਪਰਹਾਰ ਅਤੇ ਇਕ ਪ੍ਰਭੂ ਉਤੇ ਨਿਸ਼ਠਾ ਤੇ ਉਸ ਪ੍ਰਤੀ ਨਮਰਤਾ-ਪੂਰਵਕ ਪ੍ਰਪੱਤੀ ਦੀ ਭਾਵਨਾ ਆਦਿ ਮਾਨਵੀ ਗੁਣ, ਜਿਨ੍ਹਾਂ ਦਾ ਸੁਨੇਹਾ ਟ੍ਰੈਕਟ ਦਿੰਦੇ ਹਨ। ਸੁਸਾਇਟੀ ਦੁਆਰਾ ਕਲਪਿਤ ਆਦਰਸ਼ ਸਮਾਜਵਾਦ ਤੇ ਸਭਿਆਚਾਰ ਦੇ ਨਵ-ਨਿਰਮਾਣ ਦੇ ਲਖਾਇਕ ਹਨ। ਸੁਸਾਇਟੀ ਨੇ ਉਕਤ ਗੁਣਾਂ ਦਾ ਸੰਚਾਰ ਕਰਕੇ ਜਿਸ ਆਦਰਸ਼ ਵਿਅਕਤੀ ਦਾ ਚਿੰਤਨ ਕੀਤਾ ਹੈ, ਉਹ ਇਕ ਆਦਰਸ਼ ਸਮਾਜ ਨੂੰ ਜਨਮ ਦੇਵੇਗਾ। ਉਹ ਵਿਅਕਤੀ ਸਮਾਜ ਉਸਾਰੀ ਦਾ ਸੰਸਥਾਪਨ-ਕਰਣ ਵੀ ਹੈ ਤੇ ਨਿਰਮਯਤਾ ਅਥਵਾ ਪ੍ਰਤਿਭੂਤੀ (Security) ਵੀ। ਇਥੇ ਇਹ ਕਹਿਣਾ ਵੀ ਅਨੁਚਿਤ ਨਹੀਂ

ਕਿ ਸੁਸਾਇਟੀ ਦੁਆਰਾ ਕਲਪਿਤ ਸਮਾਜਵਾਦ ਆਤਮਕ ਕੀਮਤਾਂ ਉਤੇ ਆਸ਼ਿ੍ਤ ਹੋਣ ਕਰਕੇ ਨਰੋਆ, ਸਰਵ-ਦੇਸ਼ਕ ਅਤੇ ਸਰਵ-ਕਾਲਿਕ ਹੈ।

ਅੰਤ ਵਿਚ ਇਹ ਕਹਿ ਦੇਣਾ ਵੀ ਅਨਿਵਾਰਜ ਹੈ ਕਿ ਪੰਜਾਬੀਆਂ ਦਾ ਜੋ ਪਰਿਵਰਤਿਤ ਤੇ ਉੱਨਤ ਰੂਪ ਅਜ ਦਿਖਾਈ ਦਿੰਦਾ ਹੈ, ਉਸ ਪਿੱਛੇ ਸੁਸਾਇਟੀ ਦੁਆਰਾ ਕੀਤੇ ਗਏ ਯਤਨਾਂ ਦਾ ਨਿੱਗਰ ਹੱਥ ਹੈ।

## (ਅ) ਇਸਤ੍ਰੀ ਜਾਤੀ ਦਾ ਉਧਾਰ ਤੇ ਸੁਧਾਰ

ਕਿਸੇ ਵੀ ਕੌਮ ਜਾਂ ਦੇਸ਼ ਦੀ ਉੱਨਤੀ ਤੇ ਖੁਸ਼ਹਾਲੀ ਉਸ ਦੀਆਂ ਔਰਤਾਂ ਦੇ ਸੁਸਿਖਸ਼ਿਤ, ਸੱਭਯ ਤੇ ਵਿਨੀਤ (Accomodating) ਹੋਣ ਉਤੇ ਆਸ਼ਿ੍ਤ ਹੈ। ਅਤੇ ਇਸਤ੍ਰੀ ਦੇ ਸੁਹਲ ਵਿਅਕਤਿਤ੍ਵ ਵਿਚ ਉਕਤ ਗੁਣਾਂ ਦੇ ਪ੍ਰਵੇਸ਼ ਲਈ ਇਸਤ੍ਰੀ ਨੂੰ ਬਹੁ-ਪੱਖੀ ਸੁਤੰਤਰਤਾ ਦੀ ਆਵੱਸ਼ਕਤਾ ਹੈ। ਪਰੰਤੂ ਭਾਰਤੀ ਸਮਾਜ ਵਿਚ, ਆਦਿ ਕਾਲ ਤੋਂ ਹੀ, ਇਸਤ੍ਰੀ ਨੂੰ ਘਰੋਗੀ, ਸਮਾਜਕ ਅਤੇ ਆਤਮ-ਸੁਤੰਤਰਤਾ ਤੋਂ ਵਿਰਵੀ ਰੱਖਿਆ ਜਾਂਦਾ ਰਿਹਾ ਹੈ। ਪ੍ਰਾਚੀਨ ਭਾਰਤੀ ਸੰਸਕ੍ਰਿਤੀ ਦੀ ਰੂੜ੍ਹੀਵਾਦਿਤਾ ਤੇ ਧਰਮ ਪਰਾਯਣਤਾ (Orthodoxy) ਨੇ, ਤੇ ਮੁਸਲਮਾਨ ਤੇ ਮੁਗਲ ਆਕ੍ਰਮਣਕਾਰਾਂ ਦੇ ਅਤਿਆਚਾਰਾਂ ਅਤੇ ਉਨ੍ਹਾਂ ਦੇ ਵਿਦੇਸ਼ੀ ਸਭਿਆਚਾਰ ਦੇ ਪ੍ਰਭਾਵ ਨੇ ਭਾਰਤੀ ਇਸਤ੍ਰੀ ਨੂੰ ਅਬਲਾ ਬਣਾ ਦਿਤਾ ਸੀ, ਜਿਸ ਕਾਰਣ ਇਸ ਵਿਚੋਂ ਸ੍ਵੈ-ਸਤਿਕਾਰ, ਸ੍ਵੈ-ਵਿਸ਼ਵਾਸ, ਸ੍ਵੈ-ਰਖਿਆ ਤੇ ਹੋਰ ਹਰ ਪ੍ਰਕਾਰ ਦੀ ਉਜੂਲ ਚੇਤਨਾ ਆਦਿ ਆਂਤਰਿਕ ਵ੍ਰਿਤੀਆਂ ਦਾ ਵੀ ਲੋਪ ਹੋ ਗਿਆ। ਅਤੇ ਵਿਦਿਆ ਦੇ ਮਾਧਿਅਮ ਦੁਆਰਾ ਪ੍ਰਾਪਤ ਹੋਣ ਵਾਲੇ ਸਰਵ-ਪੱਖੀ ਗਿਆਨ ਤੋਂ ਵੀ ਵੰਚਿਤ ਰਹੀਆਂ। ਪਦਾਰਥਕ ਤੇ ਸਰੀਰਕ ਖੁਸ਼ੀਆਂ ਦੇ ਉਪਾਸਕ ਮਨੁਖ ਨੇ ਇਸਤ੍ਰੀਆਂ ਦੀਆਂ ਆਤਮਕ ਖੁਸ਼ੀਆਂ, ਉਮੰਗਾਂ ਤੇ ਤਰੰਗਾਂ ਨੂੰ ਵੀ ਕੁਚਲ ਦਿਤਾ। ਗੱਲ ਕੀ, ਔਰਤ ਦਾ ਸਬੂਲ ਵਿਅਕਤਿਤ੍ਵ ਇੰਦ੍ਰੀਆਤਮਕ ਤ੍ਰਿਪਤੀ ਪ੍ਰਦਾਨ ਕਰਨ ਵਾਲੇ ਪਦਾਰਥਾਂ ਦੀ ਸ਼੍ਰੇਣੀ ਵਿੱਚ ਸੰਮਲਿਤ ਕੀਤਾ ਗਿਆ। ਇਹੀ ਕਾਰਣ ਹੈ ਕਿ ਔਰਤ ਜ਼ਾਤ ਨੂੰ ਹਰ ਪ੍ਰਕਾਰ ਦੀਆਂ ਦੁਨਿਆਵੀ ਕੁਰੀਤੀਆਂ ਦੀ ਜੜ੍ਹ ਸਮਝਿਆ ਜਾਂਦਾ ਰਿਹਾ ਹੈ। ਪਰੰਤੂ, ਇਸਤ੍ਰੀਆਂ ਦੀ ਇਹ ਘ੍ਰਿਣਿਤ ਤੇ ਤਰਸਯੋਗ ਦਸ਼ਾ ਸਮੁੱਚੀ ਮਨੁਖਤਾ ਦੀ ਅਧੋਗਤੀ ਦਾ ਪਧਾਨ ਕਾਰਣ ਬਣਦੀ ਰਹੀ।

ਮੱਧ ਕਾਲ ਵਿੱਚ ਸਿੱਖ ਗੁਰੂਆਂ ਨੇ ਇਸਤ੍ਰੀ ਜਾਤੀ ਦੀ ਉਪਯੋਗਤਾ, ਮਹੱਤਤਾ ਅਤੇ ਆਵੱਸ਼ਕਤਾ ਨੂੰ ਅਨੁਭਵ ਕਰਦਿਆਂ ਹੋਇਆਂ ਇਸ ਨੂੰ ਜੀਵਨ ਦੇ ਹਰ ਪਿੜ ਵਿੱਚ ਸੁਤੰਤਰਤਾ ਪ੍ਰਦਾਨ ਕਰਕੇ ਇਸਤ੍ਰੀ ਦੇ ਆਪੇ ਦੇ ਸਰੀਰਕ, ਸਮਾਜਕ, ਧਾਰਮਕ ਤੇ ਆਤਮਕ ਆਦਿ ਪੱਖਾਂ ਨੂੰ ਤ੍ਰਿਪਤ ਕਰਨ ਦਾ ਯਤਨ ਕੀਤਾ; ਅਤੇ ਇਸ ਨੂੰ ਮਰਦਾਂ ਦੇ ਬਰਾਬਰ ਹੱਕ ਪ੍ਰਦਾਨ ਕਰਕੇ ਇਕ ਆਦਰਸ਼ ਸਮਾਜ ਦੇ ਨਿਰਮਾਣ ਵਿੱਚ ਮਨੁੱਖਾਂ ਦੀ ਸਹਾਇਕ ਬਣਾਇਆ। ਇਸ ਪ੍ਰਕਾਰ ਇਸਤ੍ਰੀ ਨੂੰ ਸਿੱਖ-ਵਰਗ ਵਿੱਚ ਸਤਿਕਾਰ-ਯੋਗ ਸਥਾਨ ਪ੍ਰਾਪਤ ਹੋ ਗਿਆ।

ਸਮੇਂ ਦੇ ਪਰਿਵਰਤਣ ਦੇ ਨਾਲ ਨਾਲ ਸਿੱਖਾਂ ਦੀ ਮਾਨਸਿਕ ਚੇਤਨਾ ਵੀ ਪਰਿਵਰਤਿਤ ਹੁੰਦੀ ਗਈ। ਸਿੱਖਾਂ ਦੇ ਵਿਸ਼ੇਸ਼ ਵਰਗ ਨੇ ਆਪਣੇ ਗੁਰੂਆਂ ਦੁਆਰਾ ਪ੍ਰਦਰਸ਼ਿਤ ਜੀਵਨ-ਪੱਧਤੀ ਨੂੰ ਤਿਆਗ ਕੇ, ਰਾਜਸੀ

ਉਥੱਲ-ਪਥਲ ਕਾਰਣ ਤੇ ਵਿਦੇਸ਼ੀ ਪ੍ਰਭਾਵਾਧੀਨ, ਹੋਰ ਭਾਰਤੀ ਕੌਮਾਂ ਦੀ ਤਰ੍ਹਾਂ, ਇਸਤ੍ਰੀ ਨੂੰ ਇਕ ਵਾਰ ਫੇਰ 'ਅਬਲਾ' ਬਣਾ ਦੇਣ ਦਾ 'ਉਦੱਮ' ਕੀਤਾ।

ਈਸਾਈ ਪ੍ਰਚਾਰਕਾਂ ਨੇ ਭਾਰਤੀ ਅਬਲਾਵਾਂ ਦੀ ਇਸ ਤਰਸਯੋਗ ਦੁਰਦਸ਼ਾ ਤੋਂ ਲਾਭ ਉਠਾਇਆ। ਹਮਦਰਦੀ ਤੇ ਦੈਵੀ ਅਧਿਕਾਰਾਂ ਦੇ ਪਾਣੀ ਖੁਣੋਂ ਸੁੱਕ ਚੁੱਕੀਆਂ ਭਾਰਤੀ 'ਵੇਲਾਂ' ਨੂੰ ਆਪਣੇ ਧਰਮ-ਰੂਪੀ ਬੋਹੜ ਦਾ ਸਹਾਰਾ ਦੇ ਕੇ ਸੁਤੰਤਰਤਾ ਜਿਹੀ ਅਲੌਕਿਕ ਤੇ ਅਨਿਵਾਰਯ ਨਿਆਮਤ ਤੇ ਹੋਰ ਹਰ ਪ੍ਰਕਾਰ ਦੇ ਮਾਨਵ-ਅਧਿਕਾਰ ਪ੍ਰਦਾਨ ਕੀਤੇ। ਇਸ ਪਰ-ਉਪਕਾਰ ਤੇ ਪਰ-ਸਵਾਰਥ ਤੋਂ ਪ੍ਰਭਾਵਿਤ ਹੋ ਕੇ, ਭਾਰਤ ਦੀਆਂ ਦਲਿਤ ਜਾਤੀਆਂ ਦੀਆਂ ਔਰਤਾਂ ਨੇ, ਸੁਭਾਵਕ ਹੀ, ਈਸਾਈ ਮੱਤ ਦਾ ਪ੍ਰਭਾਵ ਕਬੂਲ ਕੇ ਪਤਿਤ ਹੋਣਾ ਸ਼ੁਰੂ ਕਰ ਦਿੱਤਾ। ਫਲਸਰੂਪ, ਭਾਰਤੀ ਧਰਮਾਂ ਨੂੰ ਕਾਫ਼ੀ ਢਾਹ ਲੱਗੀ। ਇਸ ਧਾਰਮਕ ਅਧੋਗਤੀ ਤੋਂ ਸੁਚੇਤ ਤੇ ਮੁਅੱਸਰ ਕੁੱਝ ਇਕ ਸੁਹਿਰਦ ਭਾਰਤੀ ਧਾਰਮਕ ਨੇਤਾਵਾਂ ਦੇ ਦਿਮਾਗਾਂ ਵਿੱਚ ਇਸਤ੍ਰੀ-ਉਧਾਰ ਤੇ ਸੁਧਾਰ ਦੇ ਲਈ ਸ਼ੁੱਭ ਤੇ ਅਗ੍ਰਗਾਮੀ ਵਿਚਾਰ ਮੰਡਲਾਉਣ ਲੱਗੇ ਅਤੇ ਤਤਕਾਲੀਨ ਸੁਧਾਰਕ ਲਹਿਰਾਂ ਨੇ ਇਸਤ੍ਰੀ-ਕਲਿਆਣ ਦੇ ਪਵਿੱਤ੍ਰ ਆਦਰਸ਼ ਵੱਲ ਵਿਸ਼ੇਸ਼ ਧਿਆਨ ਦਿੱਤਾ।

ਸਮੇਂ ਦੀ ਹਵਾ ਤੋਂ ਪ੍ਰਭਾਵਿਤ ਹੋਕੇ, ਸਿੱਖ ਧਰਮ ਤੇ ਇਸ ਦੇ ਪਵਿਤ੍ਰ, ਉਤਕ੍ਰਿਸ਼ਟ ਸਿਧਾਂਤਾਂ ਦੇ ਉਪਾਸ਼ਕ ਕੁੱਝ ਇਕ ਸੁਹਿਰਦ ਸਜਨਾਂ ਨੇ ਵੀ, ਗੁਰਬਾਣੀ ਅਤੇ ਗੁਰ ਸਿਧਾਂਤਾਂ ਨੂੰ ਆਧਾਰ ਬਣਾ ਕੇ, ਇਸਤ੍ਰੀ ਜਾਤੀ ਦੀ ਉਨੱਤੀ ਲਈ ਯੋਗ ਕਦਮ ਚੁੱਕਿਆ। ਸਿੱਖ ਇਸਤ੍ਰੀ ਨੂੰ ਜੀਵਨ ਦੇ ਹਰ ਖੇਤ੍ਰ—ਘਰੋਗੀ, ਵਿਦਿੱਅਕ, ਸਮਾਜਕ, ਰਾਜਨੀਤਕ ਤੇ ਧਾਰਮਕ—ਵਿਚ ਉੱਨਤੀ ਕਰਨ ਲਈ 'ਖਾਲਸਾ ਟ੍ਰੈਕਟ ਸੁਸਾਇਟੀ' ਨੇ ਵੀ ਆਪਣੇ ਕਈ ਭਾਂਤ ਦੇ ਟ੍ਰੈਕਟਾਂ ਰਾਹੀਂ ਯੋਗ ਯਤਨ ਕੀਤੇ। ਭਾਰਤੀ ਸੰਸਕ੍ਰਿਤੀ ਦੀਆਂ ਲੋੜਾਂ ਨੂੰ ਮੁੱਖ ਰਖਕੇ, ਇਸਤ੍ਰੀ ਨੂੰ ਰਸੋਈ-ਸਿਖਿਆ, ਸੀਊਣਾ ਪ੍ਰੋਣਾ, ਵਿੱਦਿਆ, ਘਰੋਗੀ ਲਘੂ ਉਦਯੋਗ ਅਤੇ ਗ੍ਰਹਸਥ-ਮਾਰਗ ਵਿਚ ਆਉਣ ਵਾਲੀਆਂ ਹੋਰ ਸਮੱਸਿਆਵਾਂ ਬਾਰੇ ਸਚੇਤ ਤੇ ਸਸਿਖਸ਼ਿਤ ਕਰਕੇ, ਉਨ੍ਹਾਂ ਦੇ ਸਮੁੱਚੇ ਵਿਅਕਤਿਤ੍ਵ ਨੂੰ ਹਰ ਪਹਿਲੂ ਤੋਂ ਪੁਨਰ-ਚੇਤੰਨ ਤੇ ਤ੍ਰਿਪਤ ਕਰਨ ਦਾ ਸਫ਼ਲ ਉਪਰਾਲਾ ਕੀਤਾ। (ਇਸਤ੍ਰੀ-ਕਲਿਆਣ ਨੂੰ ਮੁਖ ਰਖਕੇ ਲਿਖੇ ਗਏ ਟ੍ਰੈਕਟਾਂ ਦੀ ਬਹੁਗਿਣਤੀ ਭਾ: ਮੋਹਨ ਸਿੰਘ ਵੈਦ ਦੀ ਕਾਨੀ ਦੀ ਕਰਾਮਾਤ ਹੈ।)*

'ਇਸਤ੍ਰੀਆਂ ਲਈ ਅੰਮ੍ਰਿਤ ਦੀ ਲੋੜ' (ਟ੍ਰੈ: ਨੰ: ੪੦) ਵਿਚ ਇਸਤ੍ਰੀਆਂ ਲਈ ਅੰਮ੍ਰਿਤ ਦੀ ਅਨਿਵਾਰਯਤਾ ਦਸਦੇ ਹੋਏ ਉਨ੍ਹਾਂ ਨੂੰ ਮਨੁਖਾਂ ਦੇ ਬਰਾਬਰ ਹੱਕਾਂ ਦੀਆਂ ਹਕਦਾਰ ਘੋਸ਼ਿਤ ਕੀਤਾ ਹੈ। ਉਨੀਂਵੀ ਸਦੀ ਦੇ ਸਨਾਤਨੀ ਸਿੱਖਾਂ ਨੇ ਇਸਤ੍ਰੀਆਂ ਲਈ ਇਹ ਨਿਆਮਤ ਵਿਵਰਜਿਤ ਕੀਤੀ ਹੋਈ ਸੀ। 'ਸੁਸਾਇਟੀ' ਦਾ ਔਰਤਾਂ ਪ੍ਰਤੀ ਇਹ ਸਹਾਨੁਭੂਤਿਕ ਵਿਚਾਰ ਅਗ੍ਰਗਾਮਤਾ ਤੇ ਪ੍ਰਗਤੀਸ਼ੀਲਤਾ ਦਾ ਸੂਚਕ ਹੈ।

'ਇਸਤ੍ਰੀ ਸੰਬੰਧ' (ਟ੍ਰੈ: ਨੰ: ੨੭੫) 'ਹਾਲੀ' ਦੀ ਕਵਿਤਾ ਦਾ ਪਦਰੂਪ ਵਿਚ ਹੀ ਸੁੰਦਰ ਅਨੁਵਾਦ ਹੈ, ਜਿਸ ਵਿਚ ਭਾਰਤੀ ਇਸਤ੍ਰੀ ਦੀ ਆਮ ਦਸ਼ਾ ਦਾ ਵਰਨਣ ਕਰਦਿਆਂ ਹੋਇਆਂ ਉਸ ਲਈ ਕੁੱਝ ਇਕ

*ਵੇਰਵੇ ਲਈ ਦੇਖੋ ਜੀਵਨ ਭਾਈ ਮੋਹਨ ਸਿੰਘ ਵੈਦ, ਕ੍ਰਿਤ ਸ: ਮੁਨਸ਼ਾ ਸਿੰਘ ਦੁਖੀ।

ਸਮਾਨ-ਸੂਚਕ ਵਿਸ਼ੇਸ਼ਣਾਂ—'ਦੇਸ਼ਾਂ ਦੀ ਵਸਤੀ ਹੋ ਤੁਸੀਂ', 'ਸੰਤੋਸ਼ ਕੁਦਰਤੀ', 'ਕਮੀਆਂ ਦੀ ਸਾਦੀ ਹ', 'ਧਰਮ ਦੀ ਸ਼ਕਤੀ', 'ਜੀਵਨ ਸੱਤਿਆ' ਆਦਿ—ਦਾ ਪ੍ਰਯੋਗ ਕੀਤਾ ਹੈ। ਇਸ ਤੋਂ ਬਿਨਾ ਹਰ ਇਸਤ੍ਰੀ, ਧੀ, ਭੈਣ ਪਤਨੀ ਤੇ ਫਿਰ ਮਾਂ ਦੇ ਰੂਪ ਵਿਚ, ਮਨੁਖਤਾ ਦੀ ਭਲਾਈ ਲਈ, ਜੋ ਜੋ ਕਸ਼ਟ ਸਹਿੰਦੀ ਤੇ ਕੁਰਬਾਨੀਆਂ ਕਰਦੀ ਹੈ, ਦਾ ਚਿਤ੍ਰ ਖਿੱਚਿਆ ਹੈ। ਪਰੰਤੂ ਅਫਸੋਸ ਹੈ ਕਿ ਸਾਡੇ ਸਮਾਜ ਵਿਚ, ਇਸਤ੍ਰੀ ਦੀ ਨਿਸ਼ਕਪਟ ਤਪਸਿਆ ਤੇ ਸ੍ਵ-ਤਿਆਗ ਦੇ ਬਾਵਜੂਦ ਵੀ, ਉਸ ਨੂੰ ਵਿਦਿਆ ਦੇ ਨੂਰ ਤੋਂ ਰਹਿਤ ਰਖਕੇ ਜੀਵਨ ਵਿਚ ਰੁਲਣ ਉਤੇ ਮਜਬੂਰ ਕੀਤਾ ਜਾਂਦਾ ਸੀ। ਇਸ ਟ੍ਰੈਕਟ ਦੇ ਅੰਤਿਮ ਭਾਗ ਵਿਚ ਦਲਿਤ ਇਸਤ੍ਰੀ ਜਾਤੀ ਦੇ ਸ਼ੁਭ-ਇਛਕਾਂ ਦੀ ਪ੍ਰਸ਼ੰਸਾ ਅੰਕਿਤ ਹੈ।

ਟ੍ਰੈਕਟ 'ਸਿੱਖੀ ਮੰਡਲ ਵਿਚ ਇਸਤ੍ਰੀ ਦਾ ਦਰਜਾ' ਵਿਚ ਲੇਖਕ ਨੇ ਸੰਸਾਰ ਦੇ ਹੋਰ ਧਰਮਾਂ ਦੇ ਵਿਦਵਾਨਾਂ ਦੇ ਪ੍ਰਮਾਣ ਦੇ ਕੇ ਦਸਿਆ ਹੈ ਦੂਜੇ ਧਰਮਾਂ ਅਤੇ ਦੇਸ਼ਾਂ ਵਿੱਚ ਇਸਤ੍ਰੀ ਨੂੰ ਕਿਤਨੀ ਤੁੱਛ ਵਸਤੂ ਸਮਝਿਆ ਜਾਂਦਾ ਸੀ :

ਅਰਸਤੂ ਅਨੁਸਾਰ—"ਇਸਤ੍ਰੀ ਇਕ 'ਨਾ-ਮੁਕੰਮਲ ਚੀਜ਼' (Arrested development) ਹੈ।"

ਜਰਮਨੀ ਦੇ ਵਿਦਵਾਨ ਵਾਇਨਿੰਗ (Weinings) ਦੇ ਸ਼ਬਦਾਂ ਵਿਚ—'ਇਸਤ੍ਰੀ ਵਿਚ ਰੂਹ ਹੀ ਨਹੀਂ ਹੁੰਦੀ'। ਤੇ

ਇੰਗਲੈਂਡ ਦੇ ਚੈਸਟਰਫੀਲਡ (Chesterfield) ਦੇ ਕਥਨ ਮੁਤਾਬਿਕ—'ਔਰਤ ਕੁਦਰਤ ਦੀ ਇਕ ਮਜ਼ੇਦਾਰ ਗਲਤੀ (Aggregate blunder) ਹੈ।"

ਟ੍ਰੈਕਟ ਵਿਚ ਔਰਤ ਪ੍ਰਤੀ ਇਨ੍ਹਾਂ ਅਪਮਾਨ-ਸੂਚਕ ਵਿਚਾਰਾਂ ਦਾ ਵਰਨਣ ਕਰਨ ਉਪਰੰਤ ਇਹ ਵੀ ਦੱਸਿਆ ਹੈ ਕਿ ਇਸਤ੍ਰੀ ਨੂੰ ਗੌਰਵਤਾ ਦੇ ਉੱਚ ਦਰਜੇ ਤਕ ਪਹੁੰਚਣ ਦੇ ਸਮਰੱਥ ਹੀ ਨਹੀਂ ਸਮਝਿਆ ਜਾਂਦਾ ਸੀ ਪੁਸ਼ਟੀ ਲਈ ਸੀਤਾ ਜੀ ਦੇ ਜਗਤ-ਪ੍ਰਸਿੱਧ ਦ੍ਰਿਸ਼ਟਾਂਤ ਦਾ ਪ੍ਰਮਾਣ ਦਿਤਾ ਹੈ। ਪਰੰਤੂ ਹੋਰ ਭਾਰਤੀ ਧਰਮਾਂ ਦੇ ਉਲਟ ਸਿੱਖ-ਮੱਤ ਵਿਚ ਇਸਤ੍ਰੀ ਜਾਤੀ ਨੂੰ ਸ੍ਰੇਸ਼ਟ ਤੇ ਉੱਚ ਪਦਵੀ ਪ੍ਰਦਾਨ ਕੀਤੀ ਗਈ ਹੈ :—

'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ?     ਗੁ: ਨਾਨਕ

.................................................

'ਸਭ ਪਰਵਾਰੈ ਮਾਹਿ ਸਰੇਸ਼ਟ, ਮਤੀ ਦੇਵੀ ਦੇਵਰ ਜੇਸ਼ਟ।     ਆ: ਮ: ੫

.................................................

'ਗੁਰਮੁਖ ਸੁਖਫਲ ਨਿਹਚਉ ਨਾਰੀ। ..................

ਲੋਕ ਵੇਦ ਗੁਣ ਗਿਆਨ ਵਿਚ ਅਰਧ ਸਰੀਰੀ ਮੋਖ ਦੁਆਰੀ।'     ਭਾ: ਗੁਰਦਾਸ

ਸੰਖੇਪ ਵਿਚ, ਉਕਤ ਟ੍ਰੈਕਟ ਅੰਦਰ ਔਰਤਾਂ ਦੀ ਮਹੱਤਤਾ ਦਸਦਿਆਂ ਹੋਇਆਂ ਉਨ੍ਹਾਂ ਦੇ ਪਰਿਪੂਰਣ ਵਿਕਾਸ ਦੇ ਉਦੇਸ਼ ਦੀ ਪੂਰਤੀ ਲਈ ਯੋਗ ਸਮਾਜਕ ਵਾਤਾਵਰਣ ਉਤਪੰਨ ਕਰਨ ਦੀ ਪ੍ਰੇਰਣਾ ਦਿੱਤੀ ਹੈ

'ਸਿੰਘਣੀ ਪ੍ਰਬੋਧ', 'ਨਿਸ਼ੰਗ ਕੌਰ' (ਟ੍ਰੈ: ਨੰ: ੨੭੪, ੧੪੪) ਆਦਿ ਟ੍ਰੈਕਟਾਂ ਵਿਚ, ਸਿੱਖ ਗੁਰੂਆਂ ਦੇ ਉਪਦੇਸ਼ ਤੇ ਜੀਵਨ-ਸਿਧਾਂਤਾਂ ਦੀ ਓਟ ਲੈ ਕੇ ਇਸਤ੍ਰੀਆਂ ਨੂੰ ਸਮਾਜਕ ਤੇ ਸਭਿਆਚਾਰਕ ਕੁਰੀਤੀਆਂ ਜੜ-ਬ੍ਰਿਛ, ਮੜ੍ਹੀ-ਮਸਾਣ, ਤੇ ਬੁਤ ਪੂਜਾ, ਪੁੱਤਰ ਦੀ ਵਾਸ਼ਨਾ ਤੋਂ ਉਪਜੇ ਖਿਖੇੜੇ ਤੇ ਹੋਰ ਕੁਸੰਸਕਾਰਾਂ ਦਾ ਪਰਹਾਰ ਤੇ ਅਨੇਕ ਦੁਸ਼-ਵ੍ਰਿਤੀਆਂ ਦਾ ਨਿਸ਼ੇਧ ਕਰਨ ਦੀ ਪ੍ਰੇਰਣਾ ਦੇ ਕੇ, ਉਨ੍ਹਾਂ ਦੇ ਅੰਤਰ-ਆਤਮੇ ਨਵੀਨ, ਪ੍ਰਗਤੀਸ਼ੀਲ ਵਿਗਿਆਨਕ ਚੇਤਨਾ ਦਾ ਸੰਚਾਰ ਕਰਕੇ, ਗੁਰੂਆਂ ਦੁਆਰਾ ਪ੍ਰਦਰਸ਼ਿਤ ਜੀਵਨ-ਪਧਤੀ ਉਤੇ ਚਲਦਿਆਂ ਪਵਿਤ੍ਰ ਅਤੇ ਦੋਸ਼-ਸੂਨਯ ਜੀਵਨ ਵਿਤੀਤ ਕਰਨ ਦਾ ਉਪਦੇਸ਼ ਦਿਤਾ ਹੈ।

'ਅਧੂਰੀ ਵਿੱਦਿਆ ਜਿੰਦ ਦਾ ਖੋਹੁ' (ਟ੍ਰੈ: ੩੬੦।੯੪੨) ਵਿਚ ਔਰਤਾਂ ਨੂੰ ਕਿਤਾਬੀ ਵਿੱਦਿਆ ਦੇ ਨਾਲ ਨਾਲ ਗ੍ਰਹਿ-ਵਿਦਿਆ ਗ੍ਰਹਿਣ ਕਰਨ ਲਈ ਉਤੇਜਿਤ ਕੀਤਾ ਹੈ। ਇਹ ਟ੍ਰੈਕਟ ਪਦ-ਰੂਪ ਹੈ। ਇਕ ਸਾਖਸ਼ਰ ਪਰੰਤੂ ਘਰ ਦੇ ਕੰਮ ਕਾਜ ਤੋਂ ਅਣਜਾਣ ਲੜਕੀ ਦੀ ਜੋ ਦੁਰਦਸ਼ਾ ਹੁੰਦੀ ਹੈ ਦਾ ਪ੍ਰਭਾਵ-ਪਾਊ ਵਰਣਨ ਹੈ। ਲੜਕੀਆਂ ਨੂੰ ਨਮਰਤਾ, ਪਿਆਰ, ਮਿੱਠੀ ਜਿਹਵਾ, ਸੇਵਾ, ਸਤਿਕਾਰ, ਸਹਿਨਸ਼ੀਲਤਾ ਤੇ ਖਿਮਾਂ ਆਦਿ ਆਤਮਕ ਗੁਣਾਂ ਨੂੰ ਧਾਰਨ ਕਰਨ ਤੋਂ ਬਿਨਾ ਘਰ ਦੇ ਕੰਮ ਵਿਚ ਵੀ ਪ੍ਰਵੀਨ ਬਣਨ ਦਾ ਉਪਦੇਸ਼ ਦਿਤਾ ਹੈ।

'ਤਿੰਨ ਕੁੰਜੀਆਂ' (ਟ੍ਰੈ: ਨੰ: ੪੫੭), ਵਿਚ ਲੇਖਕ ਨੇ ਔਰਤਾਂ ਲਈ ਸੁਖੀ ਵੱਸਣ ਤੇ ਘਰ ਨੂੰ ਸਵਰਗ ਬਣਾਉਣ ਲਈ ਤਿੰਨ ਸਦਾਚਾਰਕ ਗੁਣ ਦਸੇ ਹਨ :—

੧. 'ਪਤੀਬ੍ਰਤ ਹੋਣਾ।' (ਕਈ ਇਸ ਵਿਚਾਰ ਨੂੰ ਔਰਤ-ਸੁਤੰਤਰਤਾ ਦੇ ਰਾਹ 'ਚ ਰੜਾ ਸਮਝਦੇ ਹਨ। ਪਰੰਤੂ ਨਹੀਂ, ਇਹ ਸਿਰਫ ਔਰਤਾਂ ਦੇ ਫਰਜ਼ਾਂ ਦਾ ਸੂਝਾ ਹੈ।)

੨. ਭੁਲਾਂ ਦਾ ਇਹਸਾਸ ਤੇ ਸਹਿਨਸ਼ੀਲਤਾ।

੩. ਭਾਣਾ ਮੰਨਣਾ—ਨਮਰਤਾ, ਪਿਆਰ ਦਾ ਧਾਰਨ ਕਰਨਾ ਅਤੇ 'ਮੈਂ' ਦਾ ਤਿਆਗ।

'ਹਾਏ ਮੇਰਾ ਨੱਕ ਨਹੀਂ ਰਹਿੰਦਾ', 'ਅੱਜ ਮੰਗਲਵਾਰ ਹੈ' ਆਦਿ ਟ੍ਰੈਕਟਾਂ ਦੇ ਮਾਧਿਅਮ ਦੁਆਰਾ ਸਿਆਪੇ ਅਤੇ ਨਛੱਤ੍ਰਾਂ ਦੇ ਭਰਮਾਂ ਕਾਰਣ ਉਤਪੰਨ ਹੁੰਦੇ ਸਮਾਜਕ ਕੋਝਾਂ ਤੇ ਕਸ਼ਟਾਂ ਤੋਂ ਬਚਣ ਦੀ ਪ੍ਰੇਰਣਾ ਹੈ।

'ਅਣਮੁੱਲੀ ਟਹਿਲਣ' ਤੇ 'ਗਰੀਬ ਕੌਰ' ਆਦਿ ਟ੍ਰੈਕਟ ਇਸਤ੍ਰੀਆਂ ਨੂੰ ਦੈਵੀ ਦਾਤਾਂ—ਸਮਾਂ, ਬਲ ਅਤੇ ਦਿਮਾਗ ਦਾ ਸਦਉਪਯੋਗ ਕਰਕੇ.. ...

'ਆਪਣੇ ਹੱਥੀਂ ਆਪਣਾ ਆਪੇ ਹੀ ਕਾਜ ਸੰਵਾਰੀਏ।'

ਦੇ ਸਿਧਾਂਤ ਦਾ ਅਨੁਸਰਣ ਕਰਨ ਦਾ ਸੰਦੇਸ਼ ਦਿੰਦੇ ਹਨ। ਹੱਡ-ਰੱਖ ਬਣਦੀ ਜਾ ਰਹੀ ਭਾਰਤੀ ਔਰਤ ਨੂੰ ਸੁਸਤੀ, ਨਿੰਦਿਆ, ਚੁਗਲੀ ਆਦਿ ਵਾਧੂ ਸਾਰਹੀਣ ਨਿਰਾਰਥਕ ਗੱਲਾਂ ਦੀ ਖੁਦਲ ਵਿਚੋਂ ਕੱਢ ਕੇ ਜੀਵਨ ਖੇਤ੍ਰ ਵਿਚ ਸੰਘਰਸ਼ ਕਰਨ ਦੀ ਪ੍ਰੇਰਣਾ ਦਿਤੀ ਹੈ। ਘਰੇਗੀ ਲਘੂ-ਉਦਯੋਗ—'ਸੀਉਣਾ, ਪ੍ਰੋਣਾ, ਉਣਨਾ, ਰਸੋਈ ਨਾਲ ਸੰਬੰਧਿਤ ਵਸਤੂਆਂ ਤਿਆਰ ਕਰਨੀਆਂ ਆਦਿ—ਜੇ ਇਸਤ੍ਰੀਆਂ ਸੰਭਾਲ ਲੈਣ

ਤਾਂ ਘਰ ਵਿਚ ਕਦੀ ਵੀ ਆਰਥਕ ਸੰਕਟ ਪ੍ਰਵੇਸ਼ ਨਹੀਂ ਕਰ ਸਕਦਾ। ਦੂਜੇ ਔਰਤਾਂ ਦਾ ਸੁਆਸਥ ਠੀਕ ਰਹਿੰਦਾ ਹੈ ਤੇ ਆਹਰੇ ਲਗੇ ਰਹਿਣ ਕਰਕੇ ਮਨ ਮਾਨਸਿਕ ਦੁਸ਼-ਵ੍ਰਿਤੀਆਂ ਤੋਂ ਅਭਿੱਜ ਤੇ ਪਾਕ ਰਹਿੰਦਾ ਹੈ। ਪੱਛਮੀ ਸਿੱਖਿਆ ਪ੍ਰਣਾਲੀ ਅਤੇ ਸਭਿਆਚਾਰ ਦੇ ਅਸਰ ਹੇਠਾਂ ਭਾਰਤੀਆਂ ਵਿਚ ਹੱਥੀਂ ਕੰਮ ਕਰਨ ਦੇ ਗੌਰਵ ਦੇ ਘਟ ਜਾਣ ਤੇ ਮਧ ਸ਼੍ਰੇਣੀ ਦੀ ਹੋਂਦ ਨੇ, ਘਰੋਗੀ ਜੀਵਨ ਵਿਚ ਨੌਕਰਾਂ ਦੀ ਭਰਮਾਰ ਕਰ ਦਿਤੀ ਹੈ। ਹੱਥੀਂ ਕੰਮ ਕਰਨਾ ਇਸਤ੍ਰੀਆਂ ਆਪਣੀ ਹੱਤਕ ਸਮਝਦੀਆਂ ਹਨ। ਉਕਤ ਪ੍ਰਚਾਰ ਇਸੇ ਵਧਦੀ ਰੁਚੀ ਦਾ ਇਕ ਪ੍ਰਤਿਕਰਮ ਹੈ।

ਟ੍ਰੈਕਟ 'ਸੁਸ਼ੀਲਾ' ਵਿਚ ਹਰ ਪ੍ਰਕਾਰ ਦੇ ਭੋਜਨ ਤਿਆਰ ਕਰਨ ਦੀਆਂ ਵਿਧੀਆਂ ਅੰਕਿਤ ਕੀਤੀਆਂ ਗਈਆਂ ਹਨ। 'ਰਸੌਈ ਸਿੱਖਿਆ' ਸਾਡੇ ਸਮਾਜਕ ਵਾਤਾਵਰਣ ਦੇ ਬਿਲਕੁਲ ਅਨੁਕੂਲ ਹੈ, ਪਰੰਤੂ ਪੱਛਮੀ ਵਿਦਿਅਕ-ਪ੍ਰਣਾਲੀ ਕੇਵਲ ਪੁਸਤਕਾਂ ਪੜ੍ਹਨ ਤਕ ਹੀ ਪ੍ਰਤਿਬੰਧਿਤ ਸੀ :

> '......ਇਨ੍ਹਾਂ ਅੰਗ੍ਰੇਜ਼ੀ ਸਕੂਲਾਂ ਦੀ ਪੜ੍ਹਾਈ ਵਿਚ ਇਨਾਂ ਹੀ ਘਾਟਾ ਹੈ ਕਿ ਇਨ੍ਹਾਂ ਵਿਚ ਨਾਂ ਤਾਂ ਕੁਝ ਧਰਮ ਦੀ ਹੀ ਖਬਰ ਹੁੰਦੀ ਹੈ, ਅਰ ਨਾ ਕੰਮ ਧੰਦੇ ਦੀ। ....''

ਇਸੇ ਘਾਟੇ ਨੂੰ ਅਨੁਭਵ ਕਰਦਿਆਂ ਸੁਸਾਇਟੀ ਨੇ ਆਪਣੇ ਦੇਸ਼ ਦੇ ਸਭਿਆਚਾਰ ਦੀ ਆਤਮਾ ਅਨੁਕੂਲ ਆਪਣੇ ਟ੍ਰੈਕਟਾਂ ਰਾਹੀਂ ਭਾਰਤੀ ਇਸਤ੍ਰੀ ਅੰਦਰ 'ਰਸੌਈ ਸਿਖਿਆ' ਜਿਹੇ ਅਨਿਵਾਰਯ ਗੁਣ ਦਾ ਸੰਚਾਰ ਕਰਨ ਦਾ ਸਫਲ ਯਤਨ ਕੀਤਾ ਹੈ।

'ਆਤਮ-ਘਾਤ' ਤੇ 'ਕੁਲਹਿਣੀ ਦਿਉਰਾਣੀ' ਜਿਹੇ ਕਈ ਟ੍ਰੈਕਟਾਂ ਵਿਚ ਇਸਤ੍ਰੀਆਂ ਦੀ ਤੁੱਛ ਬੁੱਧੀ, ਅਗਿਆਨਤਾ ਤੇ ਮਾਨਸਕ ਸੰਕੀਰਣਤਾ ਦੇ ਕਾਰਣ ਜੋ ਜੋ ਘਰੋਗੀ ਕਲੇਸ਼ ਉਪਜਦੇ ਹਨ, ਉਨ੍ਹਾਂ ਦੇ ਔਗੁਣ ਤੇ ਹਾਨੀਆਂ ਦਸ ਕੇ ਉਨ੍ਹਾਂ ਤੋਂ ਵਿਵਰਜਿਤ ਕੀਤਾ ਹੈ। ਸਾਡੇ ਸਮਾਜ ਵਿਚ 'ਨੂੰਹ ਸੱਸ ਦਾ ਵੈਰ' ਇਕ ਪਰੰਪਰਾ ਬਣ ਚੁਕਿਆ ਹੈ, ਜੋ ਕਦੀ ਭਾਤ ਦੇ ਆਤਮ-ਘਾਤ ਜਿਹੇ ਭਿਆਨਕ ਦੁਖਾਂਤਾਂ ਤੇ ਸਭਿਆਚਾਰਕ ਕੁਰੀਤੀਆਂ ਨੂੰ ਜਨਮ ਦਿੰਦਾ ਹੈ। ਉਕਤ ਟ੍ਰੈਕਟਾਂ 'ਚ ਨਿੰਦਿਆ ਅਤੇ ਆਤਮਘਾਤ ਆਦਿ ਬੁਰਾਈਆਂ ਦਾ ਖੰਡਨ ਕਰਨ ਦੇ ਨਾਲ ਨਾਲ ਸਹਿਨਸ਼ੀਲਤਾ ਦੇ ਸਗੁਣ ਦਾ ਪ੍ਰਚਾਰ ਕੀਤਾ ਹੈ।

ਹੋਣਹਾਰ ਬੱਚੇ ਦੇਸ਼ ਦਾ ਧਨ ਅਤੇ ਇਸ ਦੀ ਨਿਰਮਯਤਾ ਦੇ ਪ੍ਰਤੀਕ ਹੁੰਦੇ ਹਨ। ਇਸ ਸੱਚਾਈ ਦੀ ਰੋਸ਼ਨੀ ਵਿਚ 'ਬੱਚੇ ਪਾਲਣ ਦੀਆਂ ਮੱਤਾਂ' (ਟ੍ਰੈ: ਨੰ: ੪੦੩) ਵਿਚ ਬੱਚਿਆਂ ਦੀ ਯੋਗ ਤੇ ਵਿਗਿਆਨਕ ਢੰਗ ਨਾਲ ਪਾਲਣਾ ਕਰਨ ਦੇ ਉਦੇਸ਼ ਨੂੰ ਮੁੱਦੇ ਨਜ਼ਰ ਰਖਦਿਆਂ, ਪ੍ਰਸ਼ਨੋਤ੍ਰੀ ਵਿਧੀ ਨਾਲ (ਪਤ੍ਰ ਪ੍ਰਸ਼ਨ ਉਤ੍ਰ) ਬੱਚਿਆਂ ਦੀ ਪਰਵਰਿਸ਼ ਸਮੇਂ ਮਾਵਾਂ ਨੂੰ ਜਿਨ੍ਹਾਂ ਸਮੱਸਿਆਵਾਂ ਤੇ ਰੋਗਾਂ ਦਾ ਸਾਹਮਣਾ ਕਰਨਾ ਪੈਂਦਾ ਹੈ, ਦਾ ਸੁਵਿਸਥਾਰ ਵਰਨਣ ਕਰਕੇ, ਉਨ੍ਹਾਂ ਦੇ ਯੋਗ ਵਿਗਿਆਨਕ ਇਲਾਜ ਅੰਕਿਤ ਕੀਤੇ ਹਨ। 'ਮਾਵਾਂ ਲਈ ਪ੍ਰਸ਼ਨੋਤਰੀ' ਟ੍ਰੈਕਟ ਵਿਚ ਵੀ, ਬੱਚਿਆਂ ਨੂੰ ਅਰੋਗ ਰਖਣ ਤੇ ਉਨ੍ਹਾਂ ਦੀ ਯੋਗ ਪਾਲਣਾ ਨੂੰ ਮੁੱਖ ਰਖਕੇ ੧੬੪ ਪ੍ਰਸ਼ਨ-ਉਤ੍ਰ ਦਿੱਤੇ ਹਨ। ਇਹ ਯਤਨ ਦੇਸ਼-ਭਗਤੀ ਅਤੇ ਇਸਤ੍ਰੀ-ਕਲਿਆਣ ਦਾ ਸੁੰਦਰ ਪ੍ਰਮਾਣ ਹੈ।

ਅਨਪੜ੍ਹ ਇਸਤ੍ਰੀਆਂ ਲਈ ਗ੍ਰਹਸਥ-ਜੀਵਨ-ਖੇਤ੍ਰ ਵਿਚ ਵਿਚਰਨਾ ਦੁੱਭਰ ਹੋ ਜਾਂਦਾ ਹੈ। ਅਗਿਆਨਤਾ ਦੇ ਕਾਰਣ, ਕਈ ਵਾਰੀ ਨਵੇਂ ਜੀਵਾਂ ਨੂੰ ਜਨਮ ਦੇਣ ਸਮੇਂ ਉਨ੍ਹਾਂ ਦੀ ਆਪਣੀ ਮ੍ਰਿਤੂ ਹੋ ਜਾਂਦੀ ਹੈ, ਜਾਂ ਹੋਰ ਕਈ ਭਾਂਤ ਦੇ ਕਸ਼ਟਾਂ ਤੇ ਰੋਗਾਂ ਦਾ ਸ਼ਿਕਾਰ ਹੋ ਜਾਂਦੀਆਂ ਹਨ। ਜੀਵਨ ਦੇ ਇਸ ਪਹਿਲੂ ਤੋਂ ਇਸਤ੍ਰੀ ਜਾਤੀ ਦਾ ਉਧਾਰ ਕਰਨ ਹਿਤ 'ਮਾਵਾਂ ਲਈ ਸੁਖ ਮੱਤਾਂ', 'ਉਦਰ ਨਿਵਾਸ' (ਨੰ: ੨੬੯, ੩੭੨-੭੩) ਆਦਿ ਟ੍ਰੈਕਟ ਸੁਸਾਇਟੀ ਨੇ ਪ੍ਰਕਾਸ਼ਿਤ ਕੀਤੇ, ਇਨ੍ਹਾਂ ਟ੍ਰੈਕਟਾਂ ਵਿਚ ਇਸਤ੍ਰੀ ਦੇ ਗਰਭਿਤ ਹੋਣ ਤੋਂ ਲੈ ਕੇ ਬੱਚੇ ਦੇ ਜਨਮ ਤਕ ਦੇ ਕਸ਼ਟਾਂ ਤੋਂ ਸੁਰੱਖਿਅਤ ਰਹਿਣ ਲਈ ਨਵੀਨ, ਵਿਗਿਆਨ ਉੱਤੇ ਆਧਾਰਿਤ ਉਪਦੇਸ਼ ਅਤੇ ਹਦਾਇਤਾਂ ਅੰਕਿਤ ਕਰਨ ਦੇ ਨਾਲ ਨਾਲ ਨਵ-ਜਨਮੇਂ ਬੱਚਿਆਂ ਦੇ ਰੋਗਾਂ ਤੇ ਉਨ੍ਹਾਂ ਦੇ ਦੇਸੀ ਤੇ ਨਵੀਨ ਵਿਗਿਆਨਕ ਇਲਾਜ ਵੀ ਦੱਸੇ ਹਨ। ਬਾਲ ਵਿਆਹ ਜਿਹੇ ਮਾਰੂ ਰਿਵਾਜ ਨੂੰ ਖਤਮ ਕਰਨ ਲਈ 'ਬਾਲ ਵਿਵਾਹ ਦੇ ਦੁਖੜੇ' (ਟ੍ਰੈ: ਨੰ: ੪੧੦-੧੨) ਰਚਿਆ ਗਿਆ, ਜਿਸ ਵਿਚ ਬਾਲ ਵਿਆਹ ਦੇ ਕਾਰਣ ਮਜ਼ਲੂਮ ਲੜਕੀਆਂ ਦੀ ਜੋ ਦੁਰਦਸ਼ਾ ਹੁੰਦੀ ਹੈ, ਦਾ ਵਰਨਣ ਕਰਕੇ ਇਸ ਕੁਰੀਤੀ ਨੂੰ ਦੂਰ ਕਰਨ ਦੀ ਸਿਖਿਆ ਦਿੱਤੀ ਹੈ।

ਉਪਰ ਵਿਆਖਿਆਏ ਗਏ ਟ੍ਰੈਕਟਾਂ ਦੇ ਅਤਿਰਿਕਤ ਹੋਰ ਬਹੁਤ ਸਾਰੇ ਅਜਿਹੇ ਟ੍ਰੈਕਟ ਪ੍ਰਕਾਸ਼ਿਤ ਕੀਤੇ ਗਏ ਹਨ ਜੋ ਇਕ ਆਦਰਸ਼ ਗ੍ਰਹਸਥੀ ਜੀਵਨ ਅਤੇ ਵਿਸੇਸ ਕਰਕੇ ਇਸਤ੍ਰੀਆਂ ਦੇ ਉਧਾਰ ਤੇ ਸੁਧਾਰ ਲਈ ਬਹੁਤ ਹੀ ਲਾਭਦਾਇਕ ਸਿੱਧ ਹੋਏ ਹਨ। ਇਨ੍ਹਾਂ ਟ੍ਰੈਕਟਾਂ ਨੇ ਇਸਤ੍ਰੀਆਂ ਨੂੰ ਪੁਨਰ-ਜਾਗ੍ਰਿਤ ਕਰਕੇ, ਨਵ-ਚੇਤਨਾ ਦੀ ਚਿਣਗ ਲਾ ਕੇ, ਉਨ੍ਹਾਂ ਨੂੰ ਇਕ ਨਵੀਨ, ਸੁਰਸ਼ਟ, ਆਦਰਯੋਗ ਤੇ ਆਦਰਸ਼ ਜੀਵਨ ਬਖਸ਼ਿਆ ਹੈ। ਇਸ ਉਪਕਾਰ ਦੇ ਅਤਿਰਿਕਤ ਇਨ੍ਹਾਂ ਟ੍ਰੈਕਟਾਂ ਨੇ ਇਸਤ੍ਰੀਆਂ ਨੂੰ ਹਰ ਪ੍ਰਕਾਰ ਦੇ ਜੀਵਨ-ਅਧਿਕਾਰ ਦਿਵਾਉਣ ਹਿਤ ਸਮਾਜ ਦੀ ਕਚਹਿਰੀ ਵਿਚ ਵਕਾਲਤ ਵੀ ਕੀਤੀ ਅਤੇ ਇਸ ਮੰਤਵ ਵਿਚ ਕਿਸੇ ਹੱਦ ਤਕ ਪ੍ਰਸੰਸਾ-ਯੋਗ ਸਫਲਤਾ ਵੀ ਪ੍ਰਾਪਤ ਕੀਤੀ ਹੈ।

ਪਰੰਤੂ, ਇਸਤ੍ਰੀਆਂ ਅੰਦਰ ਨਵੀਂ ਚੇਤਨਾ ਪ੍ਰਜਵਲਿਤ ਕਰਨ ਲਈ ਉਨ੍ਹਾਂ ਦਾ ਪੜ੍ਹਿਆ ਹੋਇਆ ਹੋਣਾ ਆਵੱਸ਼ਕ ਹੈ। ਇਸ ਲੋੜ ਨੂੰ ਪੂਰਾ ਕਰਨ ਲਈ, ਉਕਤ ਸਾਰੇ ਟ੍ਰੈਕਟ ਕਿਸੇ ਨਾ ਕਿਸੇ ਰੂਪ ਵਿਚ, ਅਤੇ ਕਈ ਹੋਰ ਸੁਤੰਤਰ ਟ੍ਰੈਕਟ ਇਸਤ੍ਰੀ-ਵਿਦਿਆ ਦੇ ਉਦੇਸ਼ ਤੇ ਉਪਦੇਸ਼ ਨੂੰ ਪ੍ਰਤਿਬਿੰਬਿਤ ਕਰਦੇ ਹਨ।

ਉਪਰੋਕਤ ਸਾਰੇ ਟ੍ਰੈਕਟਾਂ ਦੇ ਅਧਿਐਨ ਤੋਂ ਸਪਸ਼ਟ ਹੈ ਕਿ 'ਸੁਸਾਇਟੀ' ਨੇ ਟ੍ਰੈਕਟਾਂ ਦੇ ਮਾਧਿਅਮ ਦੁਆਰਾ ਇਸਤ੍ਰੀ ਜਾਤੀ ਨੂੰ ਘ੍ਰਿਣਿਤ ਤੇ ਨਿੰਦਤ ਅਵਸਥਾ ਵਿਚੋਂ ਕੱਢ ਕੇ, ਇਕ ਸ੍ਰੇਸ਼ਠ ਤੇ ਆਦਰ-ਯੋਗ ਸਥਿਤੀ ਤਕ ਪਹੁੰਚਾਉਣ ਦਾ ਯਤਨ ਕਰਨ ਦੇ ਨਾਲ ਨਾਲ ਉਨ੍ਹਾਂ ਦੇ 'ਸ੍ਵੈ' ਨੂੰ ਸੁਤੰਤਰਤਾ ਪਦਾਨ ਕਰਨ ਦਾ ਪਰਉਪਕਾਰ ਕੀਤਾ ਹੈ।

ਜੇ ਜ਼ਰਾ ਦੀਰਘ-ਦ੍ਰਿਸ਼ਟੀ ਨਾਲ ਵੇਖੀਏ ਤਾਂ ਇਹ ਚੀਜ਼ ਸਪਸ਼ਟ ਹੋ ਜਾਂਦੀ ਹੈ ਕਿ ਖਾਲਸਾ ਟ੍ਰੈਕਟ ਸੁਸਾਇਟੀ ਦੁਆਰਾ ਪ੍ਰਕਾਸ਼ਿਤ ਇਹ ਸਾਰੇ ਟ੍ਰੈਕਟ, ਅੱਜ ਕਲ ਸਕੂਲਾਂ ਕਾਲਜਾਂ ਵਿਚ ਪ੍ਰਚਲਿਤ ਗ੍ਰਹਿ-ਸਿੱਖਿਆ (House Hold) ਅਤੇ ਗ੍ਰਹਿ-ਵਿਗਿਆਨ (Home Science) ਆਦਿ ਵਿਸ਼ਿਆ ਦੇ ਹੀ ਮੁੱਢਲੇ ਰੂਪ ਹਨ, ਅਤੇ ਆਧੁਨਿਕ ਵਿੱਦਿਅਕ ਪ੍ਰਣਾਲੀ ਦੇ ਆਧਾਰ ਹਨ।

## (ਢ) ਵਿੱਦਿਅਕ ਉੱਨਤੀ ਲਈ ਯਤਨ

"ਅਕਲੀ ਸਾਹਿਬ ਸੇਵੀਐ ਅਕਲੀ ਪਾਈਐ ਮਾਨ"

..........................................

"ਵਿਦਿਆ ਵਿਚਾਰੀ ਤਾਂ ਪਰਉਪਕਾਰੀ।"

..........................................

"Education is a controlling grace of the young, consolation to the old, wealth to the poor, and ornament to the rich." Diogenes.

ਵਿਦਿਆ ਉਹ ਆਧਾਰ-ਸ਼ਿਲਾ ਹੈ ਜਿਸ ਉਤੇ ਮਾਨਵ-ਵਿਅਕਤਿਤ੍ਵ ਦੀ ਉਸਾਰੀ ਤੇ ਵਿਕਾਸ ਅਸ਼੍ਰਿਤ ਹਨ। ਵਿਦੇਸ਼ੀ ਵਿਦਵਾਨਾਂ ਦੇ ਆਦਰਣੀਯ ਵਿਚਾਰਾਂ ਅਨੁਸਾਰ :—

"Education makes the man". James Camthorn.
"Education forms the man". John Gay.

ਅਨਪੜ੍ਹ ਮਨੁੱਖ ਬੁੱਤ ਹੈ, ਸਾਰ-ਹੀਣ ਮਿੱਟੀ ਦੀ ਨਿਆਈਂ ਹੈ, ਜਿਸ ਨੂੰ ਵਿਦਿਆ-ਰੂਪੀ ਪਾਰਸ-ਬੂਟੀ ਛੁਹਾ ਕੇ ਉਸ ਅੰਦਰ ਜੀਵਨ-ਜੋਤ ਪ੍ਰਜ੍ਵਲਿਤ ਕੀਤੀ ਜਾਂਦੀ ਹੈ। ਪੰਜਾਬੀ ਦੇ ਪ੍ਰਸਿੱਧ ਕਿੱਸਾਕਾਰ ਮੀਆਂ ਮੁਹੰਮਦ ਬਖਸ਼ ਦੇ ਵਿਸ਼ਵਾਰਥੀ ਸ਼ਬਦਾਂ ਵਿਚ :—

".....ਜਿਉਂ ਸੂਰਜ ਵਿਚ ਨੂਰ ਤਿਵੇਂ, ਹੈ ਇਲਮ ਰੂਹੇ ਵਿਚ ਜਾਣੀਂ।
ਨੂਰੇ ਬਾਝੋਂ ਸੂਰਜ ਪੱਥਰ, ਆਦਮ ਜਿਨਸ ਹੈਵਾਨੀ।"

(ਕਿੱਸਾ ਸੈਫ-ਉਲ-ਮਲੂਕ)

ਇਸੇ ਤਰ੍ਹਾਂ ਯੂਨਾਨ ਦਾ ਪ੍ਰਸਿੱਧ ਦਰਸ਼ਨ-ਵੇਤਾ ਅਰਸਤੂ ਵਿਦਿਆ ਦੀ ਅਨਿਵਾਰਯਤਾ ਪ੍ਰਗਟ ਕਰਦੇ ਹੋਇਆਂ ਇਉਂ ਲਿਖਦਾ ਹੈ :—

"Educated men are as much superior to uneducated men as the living are to the dead."

ਇਹ ਸਚਾਈ ਵੀ ਸਰਵ-ਮਾਨੀ ਹੈ ਕਿ ਸਾਖਸ਼ਰ ਤੇ ਸਭ੍ਯ ਮਨੁੱਖ ਕਿਸੇ ਵੀ ਦੇਸ਼ ਦੇ ਅਗ੍ਰਗਮਨ ਤੇ ਵਿਕਾਸਾਵਸਥਾ ਦੇ ਸੂਚਕ ਹੁੰਦੇ ਹਨ। ਪ੍ਰਸਿਧ ਵਿਦਵਾਨ ਦੀ ਉਕਤੀ ਅਨੁਸਾਰ :—

"The formation of every state is the education of its youth."

ਉਕਤ ਸਾਰੇ ਗੁਣਾਂ ਦੇ ਅਤਿਰਿਕਤ ਵਿਦਿਆ ਦਾ ਅਦੁੱਤੀ ਗੁਣ ਇਹ ਹੈ ਕਿ ਇਹ ਬਹੁਮੁੱਲੀ ਵਿਭੂਤੀ ਕੇਵਲ ਵਿਅਕਤੀਗਤ ਭਲੇ ਦੀ ਹੀ ਜ਼ਿਮੇਵਾਰ ਨਹੀਂ ਸਗੋਂ ਸਪਸ਼ਟੀਗਤ ਕਲਿਆਣ ਦੀ ਨਿਰਮਾਤਾ ਵੀ ਹੈ। ਸੋ, ਯੋਗ ਵਿਦਿਆ ਵਿਅਕਤੀ, ਕੌਮ, ਸਮਾਜ, ਦੇਸ਼ ਤੇ ਸਮੁੱਚੇ ਵਿਸ਼ਵ ਲਈ ਕਲਿਆਣਕਾਰੀ ਨਿਆਮਤ ਹੈ।

ਪੰਜਾਬ ਵਿਚ ਅੰਗ੍ਰੇਜ਼ਾਂ ਦਾ ਆਗਮਨ ਭਾਰਤ ਦੇ ਬਾਕੀ ਪ੍ਰਾਂਤਾਂ ਤੋਂ ਪਿਛੋਂ ਹੋਇਆ। ਇਸ ਲਈ

ਪੰਜਾਬੀ ਜਨਤਾ ਪੱਛਮੀ ਵਿਦਿਆ ਦੇ ਪ੍ਰਕਾਸ਼ ਤੋਂ ਬਾਕੀ ਦੇਸਾਂ ਨਾਲੋਂ ਬਹੁਤ ਪਛੜ ਗਈ। ਪੰਜਾਬੀ ਜਨਤਾ ਦੀ ਇਸ ਕਮਜ਼ੋਰ ਵਿਦਿਅਕ ਅਵਸਥਾ ਨੂੰ ਅਨੁਭਵ ਕਰਦਿਆਂ ਹੋਇਆਂ 'ਸੁਸਾਇਟੀ' ਨੇ ਦੇਸ਼ ਦੇ ਹਰ ਵਰਗ ਤੇ ਸ਼੍ਰੇਣੀ ਦੇ ਲੋਕਾਂ ਨੂੰ, ਉਨ੍ਹਾਂ ਦੀ ਉਮਰ, ਕਿੱਤੇ ਅਤੇ ਹੋਰ ਲੋੜਾਂ ਨੂੰ ਦ੍ਰਿਸ਼ਟੀ-ਗੋਚਰ ਕਰਦਿਆਂ, ਯੋਗ ਵਿਦਿਆ ਦਾ ਦਾਨ ਦੇਣ ਲਈ ਕਈ ਟ੍ਰੈਕਟ ਪ੍ਰਕਾਸ਼ਿਤ ਕੀਤੇ। ਇਹ ਟ੍ਰੈਕਟ ਮਾਤ-ਭਾਸ਼ਾ ਪੰਜਾਬੀ ਵਿਚ ਹੋਣ ਕਰਕੇ, ਜਨ-ਸਾਧਾਰਨ ਵਿਚ ਵੀ ਨਵੀਨ ਚੇਤਨਾ ਦੀ ਚੰਗਿਆੜੀ ਲਾ ਕੇ ਉਸ ਨੂੰ ਜਾਗ੍ਰਿਤ ਕਰਨ ਵਿਚ ਸਫਲ ਹੋਏ। ਲੋਕਾਂ ਦੀ ਸੰਕੀਰਣ ਮਾਨਸਕ ਦਸ਼ਾ ਨੂੰ ਮੁੱਖ ਰਖਕੇ 'ਸੁਸਾਇਟੀ' ਨੇ ਪਹਿਲਾਂ ਉਨ੍ਹਾਂ ਵਿਚ ਵਿਦਿਆ ਪ੍ਰਤੀ ਚੇਟਕ ਪ੍ਰਚੰਡ ਕੀਤੀ ਤੇ ਫਿਰ ਉਨ੍ਹਾਂ ਅੰਦਰ ਸਰਬ-ਪੱਖੀ ਗਿਆਨ ਦਾ ਪ੍ਰਚਾਰ ਤੇ ਸੰਚਾਰ ਕਰਨ ਲਈ ਹਰ ਭਾਂਤ—ਪ੍ਰਾਰੰਭਕ ਵਿਦਿਆ, ਘਰੋਗੀ, ਕ੍ਰਿਸ਼ੀ, ਵਿਗਿਆਨ, ਸਮਾਜ, ਸਦਾਚਾਰ, ਸਾਹਿੱਤ ਆਦਿ—ਦੇ ਵਿਸ਼ਿਆਂ ਉੱਤੇ ਮੌਲਿਕ, ਆਧਾਰਿਤ ਜਾਂ ਅਨੁਵਾਦਿਤ ਟ੍ਰੈਕਟ ਪ੍ਰਕਾਸ਼ਤ ਕੀਤੇ, ਜਿਨ੍ਹਾਂ ਦੁਆਰਾ ਪੰਜਾਬੀ ਜਨਤਾ ਸ਼ੀਘਰ ਹੀ ਪੱਛਮ ਤੇ ਅਗਾਂਹ-ਵਧੂ ਨਵੀਨ ਵਿਚਾਰਾਂ ਤੋਂ ਸੁਚੇਤ ਅਤੇ ਪ੍ਰਭਾਵਿਤ ਹੋ ਗਈ।

ਵੀਹਵੀਂ ਸਦੀ ਦੇ ਉਦਯ ਸਮੇਂ, ਤਤਕਾਲੀਨ ਪੱਛਮੀ ਵਿਦਿਅਕ ਪ੍ਰਣਾਲੀ ਅਨੁਸਾਰ ਬੱਚਿਆਂ ਨੂੰ ਵਿਦਿਆ ਦੇਣ ਲਈ ਪੰਜਾਬੀ ਭਾਸ਼ਾ ਵਿਚ ਪੁਸਤਕਾਂ ਦੁਰਲੱਭ ਸਨ। ਇਸ ਲਈ ਸਕੂਲਾਂ ਦੇ ਪ੍ਰਾਰੰਭਕ ਸਾਹਿੱਤ ਦੀਆਂ ਲੋੜਾਂ ਨੂੰ ਮੁਖ ਰਖ ਕੇ 'ਪੈਂਤੀ ਦਾ ਗੱਤਾ' (ਟ੍ਰੈ: ਨੰ: ੧੫੧), 'ਗੁਰਮੁਖੀ ਪ੍ਰਕਾਸ਼ ਬਾਲ ਬੋਧ' (ਟ੍ਰੈ: ਨੰ: ੯੦), 'ਗੁਰਮੁਖੀ ਪ੍ਰਥਮ ਪੁਸਤਕ' (ਟ੍ਰੈ: ਨੰ: ੩੧), 'ਗੁਰਮੁਖੀ ਦੀ ਦੂਜੀ ਪੁਸਤਕ' (ਟ੍ਰੈ: ਨੰ: ੩੪) ਤੇ ਗੁਰਮੁਖੀ ਦੀ ਤੀਜੀ ਪੋਥੀ, ੨ ਭਾਗ (ਟ੍ਰੈ: ਨੰ: ੨੪੦-੪੧) ਆਦਿ ਟ੍ਰੈਕਟ ਪ੍ਰਕਾਸ਼ਿਤ ਕੀਤੇ। ਇਨ੍ਹਾਂ ਪੋਥੀਆਂ ਵਿਚ ਧਾਰਮਕ, ਸਦਾਚਾਰਕ, ਸਮਾਜਕ, ਵਿਦਿਅਕ, ਵਿਗਿਆਨਕ ਤੇ ਵਿਵਹਾਰਕ ਆਦਿ ਸਿੱਖਿਆ ਨੂੰ ਕਹਾਣੀ, ਕਵਿਤਾ, ਲੇਖ, ਨਾਟਕ, ਜੀਵਨੀਆਂ ਤੇ ਚਿੱਠੀਆਂ ਆਦਿ ਸਾਹਿੱਤ ਰੂਪਾਂ ਵਿਚ ਪ੍ਰਗਟ ਕਿਆ ਹੈ। ਸਕੂਲਾਂ ਦੀਆਂ ਮੁਢਲੀਆਂ ਸ਼੍ਰੇਣੀਆਂ ਲਈ ਜੋ ਆਦਰਸ਼ ਨਮੂਨਾ ਸੁਸਾਇਟੀ ਨੇ ਟ੍ਰੈਕਟਾਂ ਦੇ ਜਾਮੇ ਵਿਚ ਪ੍ਰਚਲਿਤ ਕੀਤਾ ਸੀ, ਉਹ ਅਜ ਤਕ ਵਿੱਦਮਾਨ ਹੈ। ਇਨ੍ਹਾਂ ਪੋਥੀਆਂ ਤੋਂ ਬਿਨਾ ਸਕੂਲ ਦੇ ਵਿਦਿਆਰਥੀਆਂ ਲਈ ਈਰਾਨ ਦੇ ਪ੍ਰਸਿੱਧ ਵਿਦਵਾਨ 'ਸ਼ੇਖ ਸਾਅਦੀ' ਦੀ ਨੀਤੀ ਨਾਲ ਸੰਬੰਧਤ ਪੁਸਤਕ 'ਗੁਲਿਸਤਾਂ', ਜਿਸ ਵਿਚ ਛੋਟੀਆਂ ਛੋਟੀਆਂ ਦਿਲਚਸਪ ਕਹਾਣੀਆਂ ਅੰਕਿਤ ਹਨ, ਦਾ ਪੰਜਾਬੀ ਵਿਚ ਅਨੁਵਾਦ ਵੀ ਪ੍ਰਕਾਸ਼ਿਤ ਕੀਤਾ ਹੈ। ਉਲਥਾਕਾਰ (ਗਿ: ਹਜ਼ਾਰਾ ਸਿੰਘ ਜੀ) ਨੇ ਹਰ ਕਹਾਣੀ ਦੇ ਅੰਤ ਵਿਚ ਨਿੱਜੀ ਦ੍ਰਿਸ਼ਟੀਕੋਣ ਤੋਂ ਸਿਧਾਂਤ ਵੀ ਪ੍ਰਗਟ ਕੀਤੇ ਹਨ। ਇਹ ਉਲਥਾ 'ਗੁਲਾਬਵਾੜੀ' ਨਾਂ ਹੇਠ ਟ੍ਰੈਕਟ ਨੰ: ੩੧੪, ੩੧੯, ੩੨੧ ਤੇ ੩੨੪ ਵਿਚ ਕੀਤਾ ਗਿਆ ਹੈ।

ਇਥੇ ਇਹ ਲਿਖ ਦੇਣਾ ਵੀ ਉਚਿਤ ਤੇ ਆਵੱਸ਼ਕ ਹੈ ਕਿ ਸੁਸਾਇਟੀ ਦੁਆਰਾ ਪ੍ਰਕਾਸ਼ਿਤ ਟ੍ਰੈਕਟਾਂ ਨੂੰ ਸੰਕਲਿਤ ਕਰਕੇ ਸਿਰਜੀਆਂ ਗਈਆਂ ਪੁਸਤਕਾਂ—ਰਾਣਾ ਸੂਰਤ ਸਿੰਘ (ਮਹਾਂ ਕਾਵਿ), ਬਾਬਾ ਨੌਧ ਸਿੰਘ (ਨਾਵਲ) ਤੇ ਚਮਤਕਾਰ (ਜੀਵਨੀਆਂ) ਆਦਿ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਤੇ ਦਿੱਲੀ ਯੂਨੀਵਰਸਿਟੀ ਵੱਲੋਂ ਐਮ: ਏ: ਪੰਜਾਬੀ ਤੇ ਗਿਆਨੀ ਆਦਿ ਕਲਾਸਾਂ ਦੇ ਵਿਦਿ-ਆਰਥੀਆਂ ਲਈ ਨੀਅਤ ਕੀਤੀਆਂ ਜਾਂਦੀਆਂ ਹਨ। ਅਤੇ ਬਾਣੀ ਦੇ ਭਾਵ-ਪ੍ਰਕਾਸ਼ਨੀ ਟੀਕੇ ਉੱਚ ਵਿਦਿਅਕ

ਸ਼੍ਰੇਣੀਆਂ ਤੋਂ ਬਿਨਾਂ ਛੋਟੀਆਂ ਸ਼੍ਰੇਣੀਆਂ ਲਈ ਵੀ ਲਾਭਦਾਇਕ ਹਨ, ਤੇ ਵਿਦਿਆਰਥੀਆਂ ਦੀਆਂ ਵਿੱਦਿਅਕ ਲੋੜਾਂ ਨੂੰ ਭਲੀ ਭਾਂਤ ਪੂਰਾ ਕਰਦੇ ਹਨ । ਇਸ ਉਕਤੀ ਤੋਂ ਪੂਰਨ ਭਾਂਤ ਸਪਸ਼ਟ ਹੈ ਕਿ ਸੁਸਾਇਟੀ ਨੇ ਪੰਜਾਬੀ ਭਾਸ਼ਾ ਦੀ ਵ੍ਰਿਧੀ ਅਤੇ ਉੱਨਤੀ ਲਈ ਕਿੰਨਾ ਕੁ ਯਤਨ ਤੇ ਸੇਵਾ ਕੀਤੀ।

ਉਪ੍ਰੋਕਤ ਯਤਨਾਂ ਤੋਂ ਬਿਨਾਂ ਵਿਦਿਆ ਦੇ ਪ੍ਰਚਾਰ ਤੇ ਪ੍ਰਸਾਰ ਲਈ ਸੁਸਾਇਟੀ ਦੁਆਰਾ ਹੋਰ ਜੋ ਜੋ ਯਤਨ ਹੋਏ ਤੇ ਟ੍ਰੈਕਟ ਪ੍ਰਕਾਸ਼ਿਤ ਕੀਤੇ ਗਏ ਉਨ੍ਹਾਂ ਦਾ ਵੇਰਵਾ ਤੇ ਉਲੇਖ ਅਗਲੇ ਪੰਨਿਆਂ ਉਤੇ, ਭਿੰਨ ੨ ਵਿਸ਼ਿਆਂ ਦੇ ਸਿਰਲੇਖਾਂ ਹੇਠ ਅੰਕਿਤ ਹੈ ।

## (ਸ) ਪੰਜਾਬੀ ਭਾਸ਼ਾ ਦੀ ਉੱਨਤੀ ਲਈ ਯਤਨ

Every Language is a temple in which the soul of those who speak it is enshrined.

D. W. Holmes

"ਭਾਸ਼ਾ ਉਹ ਮੰਦਿਰ ਹੈ ਜਿਸ ਵਿਚ ਉਸ ਨੂੰ ਬੋਲਣ ਵਾਲਿਆਂ ਦੀ ਆਤਮਾ ਪ੍ਰਜ੍ਵਲਿਤ ਹੁੰਦੀ ਹੈ ।"

ਪਰੰਤੂ ਜਿਸ ਜਾਤੀ ਦਾ 'ਭਾਸ਼ਾ-ਮੰਦਿਰ' ਹੀ ਢੇਰੀ ਹੋ ਚੁਕਿਆ ਹੋਵੇ ਉਸ ਦੀ ਆਤਮਕ ਉੱਚਤਾ ਤੇ ਪ੍ਰਫੁੱਲਤਾ ਦੀ ਕਲਪਨਾ ਕਰਨਾ ਅਨੁਚਿਤ ਹੈ । ਲਗ ਪਗ ਉਨ੍ਹੀਵੀਂ ਸਦੀ ਦੇ ਅੰਤਿਮ ਸੁਆਸਾਂ ਤਕ ਪੰਜਾਬੀ ਭਾਸ਼ਾ ਵਿਦੇਸ਼ੀ ਭਾਸ਼ਾਵਾਂ—ਫਾਰਸੀ, ਉਰਦੂ, ਬ੍ਰਜੀ ਤੇ ਅੰਗ੍ਰੇਜ਼ੀ ਆਦਿ ਦੀ ਮਾਰੂ ਭਹਿ ਹੇਠ ਦੱਬੀ ਰਹੀ । ਪੰਜਾਬੀ ਦੇ 'ਸਪੂਤਾਂ' ਨੇ ਵੀ ਇਸ ਦੇ ਕਲਿਆਣ ਤੇ ਉੱਨਤੀ ਬਾਰੇ ਕਦੀ ਨਾ ਸੋਚਿਆ । ਇਥੋਂ ਤਕ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਿਖ ਰਾਜ ਸਮੇਂ ਵੀ ਸਾਡੀ ਇਸ ਮਾਤ-ਭਾਸ਼ਾ ਨੂੰ ਉਚਿਤ ਸਤਿਕਾਰ ਯੋਗ ਸਥਾਨ ਪ੍ਰਾਪਤ ਨ ਹੋ ਸਕਿਆ । ਉਨ੍ਹੀਵੀਂ ਸਦੀ ਦੇ ਸਿੱਖ ਵਿਦਵਾਨਾਂ—ਭਾ: ਵਿੱਤ ਸਿੰਘ, ਗਿਆਨੀ ਗਿਆਨ ਸਿੰਘ, ਤਾਰਾ ਸਿੰਘ ਨਰੋਤਮ ਆਦਿ ਨੇ ਵੀ ਪੰਜਾਬੀ ਦਾ ਪਰਿਤਿਆਗ ਕਰਕੇ ਬ੍ਰਜੀ, ਸੰਸਕ੍ਰਿਤ ਆਦਿ ਨੂੰ ਪ੍ਰਾਧਮਿਕਤਾ ਦਿਤੀ । ਇਨ੍ਹਾਂ ਭਾਸ਼ਾਵਾਂ ਵਿਚ ਸਾਹਿੱਤ ਰਚਨ ਨੂੰ ਉਹ ਗੌਰਵਸ਼ੀਲ ਕਰਮ ਸਮਝਦੇ ਸਨ । ਤਤਕਾਲੀਨ ਵਿਦਵਾਨਾਂ ਦੀ ਇਸ ਰੁਚੀ ਕਾਰਣ ਪੰਜਾਬੀ ਨੂੰ ਸਾਹਿਤ-ਖੇਤ੍ਰ ਵਿਚ ਗੌਣ ਸਥਾਨ ਵੀ ਨ ਮਿਲ ਸਕਿਆ । 'ਮਾਂ' ਪ੍ਰਤੀ ਇਸ ਲਾਪਰਵਾਹੀ ਨੇ ਇਸ ਨੂੰ 'ਗੰਵਾਰਾਂ ਦੀ ਭਾਸ਼ਾ' ਬਣਾ ਦਿਤਾ, ਤੇ ਗੁਰੂਆਂ ਦੁਆਰਾ ਪ੍ਰਯੁਕਤ ਇਸ ਪਵਿੱਤ੍ਰ ਤੇ ਸਰਲ-ਭਾਸ਼ਾ ਨੂੰ ਕਈ ਪ੍ਰਕਾਰ ਦੇ ਅਪਮਾਨ ਸੂਚਕ ਵਿਸ਼ੇਸ਼ਣ ਪ੍ਰਦਾਨ ਕੀਤੇ ਗਏ । ਇਸੇ ਲਈ ਸਾਧਾਰਣ ਵਰਗ ਦੇ ਲੋਕ ਪੰਜਾਬੀ ਬੋਲਣ, ਪੜ੍ਹਨ, ਤੇ ਲਿਖਣ ਨੂੰ ਆਪਣੀ ਨਿਰਾਦਰੀ ਅਨੁਭਵ ਕਰਨ ਲੱਗੇ ।

ਪੰਜਾਬੀ ਨੂੰ ਅਜਿਹੀ ਘ੍ਰਿਣਤ ਤੇ ਅਪਮਾਨਜਨਕ ਸਥਿਤੀ ਵਿਚੋਂ ਚੁਕ ਕੇ ਇਸ ਨੂੰ ਆਪਣੇ ਅਸਲੀ 'ਸਿੰਘਾਸਨ' ਉਤੇ ਬਿਰਾਜਮਾਨ ਕਰਨ, ਪੰਜਾਬੀ ਜਨਤਾ ਦੇ ਮਨਾਂ ਅੰਦਰ ਇਸ ਪ੍ਰਤੀ ਸ਼ਰਧਾ ਤੇ ਸਤਿਕਾਰ ਦੀ ਭਾਵਨਾ ਉਜਾਗਰ ਕਰਨ ਅਤੇ ਇਸ ਨੂੰ, ਕੇਵਲ ਭਾਰਤ ਦੀਆਂ ਹੀ ਨਹੀਂ ਸਗੋਂ ਸੰਸਾਰ ਭਰ ਦੀਆਂ ਉੱਨਤ ਭਾਸ਼ਾਵਾਂ ਦੀ ਪਾਲ ਵਿਚ ਸੁਸ਼ੋਭਤ ਕਰਨ ਦਾ ਬੀੜਾ ਪਹਿਲਾਂ ਪਹਿਲ ਖਾਲਸਾ

ਟ੍ਰੈਕਟ ਸੁਸਾਇਟੀ ਨੇ ਹੀ ਚੁਕਿਆ, ਅਤੇ ਇਸ ਸਾਹਸਕ ਕਰਮ ਵਿਚ ਪ੍ਰਸ਼ੰਸਾ-ਯੋਗ ਸਫ਼ਲ ਸਫਲਤਾ ਵੀ ਪ੍ਰਾਪਤ ਕੀਤੀ।

'ਟ੍ਰੈਕਟਾਂ' ਦੀ ਬਹੁ-ਸੰਖਿਆ ਦੇ ਅਧਿਐਨ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਕ੍ਰਿਸਕਾਰੀ ਜਾਂ ਚੁੱਕੀ ਮਾਤ-ਭਾਸ਼ਾ ਪੰਜਾਬੀ ਦਾ ਪ੍ਰਚਾਰ ਤੇ ਅਗ੍ਰਗਮਨ, ਸੁਸਾਇਟੀ ਦੇ ਮੁਖ ਉਦੇਸ਼ਾਂ ਵਿਚੋਂ ਇਕ ਹੈ, ਇਸ ਉਦੇਸ਼ ਦੀ ਪੂਰਤੀ ਲਈ ਸੁਸਾਇਟੀ ਨੇ ਹਰ ਯੋਗ, ਸੰਭਵ, ਤੇ ਸਭਯ ਕਦਮ ਚੁਕਿਆ। ਪੰਜਾਬੀ ਦੀ ਮਨੁਖੀ ਭਾਵਾਂ ਤੇ ਗਿਆਨ ਨੂੰ ਅਭਿਵਿਅਕਤ ਕਰਨ ਦੀ ਸਮਰੱਥਾ ਨੂੰ ਹੋਰ ਬਲਵਾਨ ਬਣਾਉਣ ਲਈ ਜੀਵਨ ਦੇ ਹਰ ਖੇਤ੍ਰ ਨਾਲ ਸੰਬੰਧਿਤ ਜਗਤ-ਵਿਆਪੀ ਵਿਸ਼ਿਆਂ—ਧਾਰਮਕ, ਅਧਿਆਤਮਕ, ਸਦਾਚਾਰਕ, ਸਭਿਆਚਾਰਕ, ਸਮਾਜਕ, ਵਿੱਦਿਅਕ, ਸਾਹਿਤਕ ਅਤੇ ਵਿਗਿਆਨਕ ਆਦਿ ਉਤੇ ਮੌਲਕ, ਆਧਾਰਤ ਤੇ ਅਨੁਵਾਦਿਤ ਟ੍ਰੈਕਟ ਪ੍ਰਕਾਸ਼ਿਤ ਕੀਤੇ। ਇਨ੍ਹਾਂ ਬਹੁ-ਭਾਂਤੀ ਵਿਸ਼ਿਆਂ ਦਾ ਵਰਣਨ ਵਖ ਵਖ ਸਿਰਲੇਖਾਂ ਹੇਠ ਕੀਤਾ ਗਿਆ ਹੈ। ਇਸ ਉਪ-ਕਾਂਡ ਵਿਚ ਕੇਵਲ ਸਾਹਿੱਤਕ ਅਥਵਾ ਸੰਕਲਿਤ, ਸੰਪਾਦਿਤ, ਅਨੁਵਾਦਿਤ ਅਥਵਾ ਆਧਾਰਿਤ ਰਚਨਾਵਾਂ ਦਾ ਵਿਸ਼ਲੇਸ਼ਣ ਕਰਨ ਦਾ ਉਪਰਾਲਾ ਹੈ। ਇਹ ਰਚਨਾਵਾਂ ਕੇਵਲ ਪੰਜਾਬੀ ਬੋਲੀ ਤੇ ਗੁਰਮੁਖੀ ਲਿਪੀ ਨੂੰ ਹੀ ਉੱਨਤ ਨਹੀਂ ਕਰਦੀਆਂ ਸਗੋਂ ਇਨ੍ਹਾਂ ਵਿਚ ਕੋਈ ਨਾ ਕੋਈ ਵਿਸ਼ੇਸ਼ ਆਤਮੀਯ ਗੁਣ ਵੀ ਦਮਕ ਰਿਹਾ ਹੈ। ਹਰ ਰਚਨਾ ਕਿਸੇ ਨਾ ਕਿਸੇ ਸਾਹਿੱਤਕ ਗੁਣ, ਰੂਪ, ਨਵੀਨਤਾ ਦੀ ਲਖਾਇਕ ਤੇ ਮਾਨਵ ਉੱਨਤੀ ਦੇ ਉਦੇਸ਼ ਦੀ ਪ੍ਰਤੀਕ ਹੈ।

ਉਰਦੂ ਪੜ੍ਹੇ ਵਰਗ ਵਿਚ ਪੰਜਾਬੀ ਦਾ ਪ੍ਰਚਾਰ ਕਰਨ ਲਈ, 'ਕੁਲੀਦ ਗੁਰਮੁਖੀ' (ਟ੍ਰੈ: ਨੰ: ੧੩੯) ਦੀ ਸਿਰਜਨਾ ਕੀਤੀ ਗਈ। ਇਸ ਟ੍ਰੈਕਟ ਵਿਚ ਬੜੇ ਸਰਲ ਸਪਸ਼ਟ ਤੇ ਵਿਗਿਆਨਕ ਢੰਗ ਨਾਲ ਉਰਦੂ ਤੋਂ ਜਾਣੂ ਲੋਕਾਂ ਦਾ ਪੰਜਾਬੀ ਦੇ ਖੇਤ੍ਰ ਵਿਚ ਪ੍ਰਵੇਸ਼ ਕਰਾਉਣ ਦਾ ਯਤਨ ਹੈ। ਪੈਂਤੀ, ਲਗਾਂ ਮਾਤ੍ਰਾਂ, ਦਿਨ੍ਹਾਂ ਦੇ ਉਚਾਰਣ, ਵਾਰਾਂ, ਮਹੀਨਿਆਂ ਆਦਿ ਦੇ ਪੰਜਾਬੀ ਨਾਂ, ਪੰਜਾਬੀ ਅੰਕ ਅਤੇ ਕੁਝ ਇਕ ਸਵਾਦਲੇ ਪਾਠ ਤੇ ਚਿੱਠੀਆਂ ਲਿਖਣ ਦੀ ਵਿਧੀ ਆਦਿ ਅੰਕਿਤ ਹਨ। ਇਸ ਟ੍ਰੈਕਟ ਨੂੰ ਬਾਲਗ ਵਿਦਿਆ ਲਈ, ਭਾਸ਼ਾ ਵਿਭਾਗ ਦੁਆਰਾ ਪ੍ਰਕਾਸ਼ਿਤ ਪੰਜਾਬੀ ਹਿੰਦੀ ਜਾਂ ਪੰਜਾਬੀ ਉਰਦੂ ਬਾਲ ਬੋਧ ਦਾ ਪੂਰਵਜ ਕਿਹਾ ਜਾ ਸਕਦਾ ਹੈ।

ਸੰਪਾਦਨ, ਅਨੁਵਾਦ ਅਤੇ ਆਲੋਚਨਾ ਕਿਸੇ ਵੀ ਭਾਸ਼ਾ ਦੀ ਉੱਨਤੀ ਤੇ ਗੌਰਵਤਾ ਦਾ ਲਖਾਇਕ ਹੁੰਦੇ ਹਨ। ਜੋ ਵੀ ਭਾਸ਼ਾ ਆਲੋਚਨਾ ਤੇ ਅਨੁਵਾਦ-ਕਲਾ ਦੀ ਮਾਧਿਅਮ ਬਣ ਗਈ ਉਹ ਸੁਭਾਵਕ ਹੀ, ਨਵੀਨਤਾ, ਲਚਕ ਤੇ ਸ਼ਕਤੀ, ਪਰਪਕ੍ਰਤਾ ਤੇ ਪ੍ਰੌੜ੍ਹਤਾ, ਸਪਸ਼ਟਤਾ ਤੇ ਸੁਹਜ ਆਦਿ ਗੁਣਾਂ ਦੀ ਧਾਰਨੀ ਬਣ ਜਾਂਦੀ ਹੈ। ਉਸ ਦਾ ਸ਼ਬਦ-ਪਿੜ ਵਿਸ਼ਾਲ ਹੋ ਜਾਂਦਾ ਹੈ ਅਤੇ ਹੋਰ ਵਿਆਕਰਣਕ ਗੁਣਾਂ ਦੀ ਚਮਕ ਨਾਲ ਉਸ ਦੀ ਛੱਬਿ ਤੇ ਸਰਵ-ਪ੍ਰਿਯਤਾ ਵਿਚ ਵਾਧਾ ਹੁੰਦਾ ਹੈ। ਇਸ ਸਾਹਿੱਤਕ-ਸੱਚ ਨੂੰ ਮੁਖ ਰਖ ਕੇ ਸੁਸਾਇਟੀ ਨੇ ਬਹੁਤ ਸਾਰੀਆਂ ਵਿਦੇਸ਼ੀ ਰਚਨਾਵਾਂ ਨੂੰ ਅਨੁਵਾਦਿਤ ਤੇ ਸੰਪਾਦਿਤ ਕਰਕੇ ਟ੍ਰੈਕਟਾਂ ਦੇ ਰੂਪ ਵਿਚ ਪ੍ਰਕਾਸ਼ਿਤ ਕੀਤਾ। ਇਹ ਸਾਰੇ ਟ੍ਰੈਕਟ ਕੇਵਲ ਪੰਜਾਬੀ ਬੋਲੀ ਦੀ ਵਿਕਾਸਾਵਸਥਾ ਦੇ ਹੀ ਜ਼ਿੰਮੇਵਾਰ ਨਹੀਂ

ਸਗੋਂ ਇਨ੍ਹਾਂ ਨੇ ਆਪਣੇ ਗਿਆਨ-ਅੰਜਨ ਦੁਆਰਾ ਸਮਾਜ ਸੁਧਾਰ, ਸਭਿਆਚਾਰਕ ਉੱਨਤੀ ਤੇ ਸਦਾਚਾਰਕ ਵ੍ਰਿਧੀ ਵੀ ਕੀਤੀ ਹੈ।

ਟ੍ਰੈ: ਨੰ: ੪੨੪-੨੫, 'ਪੰਜਾਬੀ ਅਖਾਣ' ਵਿਚ ਪੰਜਾਬੀ ਦੇ ਲੋਕ-ਪ੍ਰਿਯ ਨਵੇਂ ਅਖਾਣਾਂ ਨੂੰ ਸੰਕਲਿਤ ਕੀਤਾ ਗਿਆ ਹੈ। ਪੈਂਤੀ ਦੇ ਕ੍ਰਮ ਅਨੁਸਾਰ ਹਰ ਅੱਖਰ ਨਾਲ ਸ਼ੁਰੂ ਹੋਣ ਵਾਲਾ ਅਖਾਣ ਦੇ ਕੇ ਨਾਲ ਹੀ ਉਸ ਦੇ ਭਾਵ ਦੀ ਵਿਆਖਿਆ ਕੀਤੀ ਹੈ। ਜਿਵੇਂ :—

"…… (ਕੁੱਤਾ ਰਾਜ ਬਹਾਲਿਆ ਚੱਕੀ ਚੱਟਣ ਜਾਇ ॥)
ਕਿਸੇ ਕਮੀਨੇ ਕੰਮ ਕਰਨ ਵਾਲੇ ਨੂੰ ਜੇਕਰ ਉੱਚੀ ਪਦਵੀ ਪ੍ਰਾਪਤ ਹੋ ਜਾਵੇ ਤੇ ਫੇਰ ਵੀ ਆਪਣੇ ਪਹਿਲੇ ਕੰਮ ਨਾ ਛੱਡੇ ਤਾਂ ਲੋਕੀ ਉਸ ਉਤੇ ਇਹ ਅਖਾਣ ਘਟਾਉਂਦੇ ਹਨ; ਜਿਸ ਦਾ ਭਾਵ ਇਹ ਹੈ ਕਿ ਕੁੱਤੇ ਨੂੰ ਜੇ ਗੱਦੀ ਤੇ ਭੀ ਬਹਾਲ ਦਿੱਤਾ ਜਾਵੇ ਤੇ ਉਸ ਨੂੰ ਚੰਗੇ ਚੰਗੇ ਖਾਣੇ ਦਿਤੇ ਜਾਣ, ਫੇਰ ਭੀ ਉਸਦੇ ਪਾਸ ਚੱਕੀ ਰੱਖੀਏ ਤਾਂ ਚੱਟਣ ਲਗ ਜਾਏਗਾ। ਇਵੇਂ ਉਹ ਪੁਰਸ਼ ਹੈ।

ਇਸੇ ਭਾਂਤ ਦੀਆਂ ਦੋ ਹੋਰ ਸੁੰਦਰ ਰਚਨਾਵਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਅਖਾਣ' (ਟ੍ਰੈ: ਨੰ: ਪ੯੦-੯੨) ਤੇ 'ਗੜਗਜ ਬੋਲੇ' (ਟ੍ਰੈ: ਨੰ: ੩੦੦) ਵੀ ਵਿਸ਼ੇਸ਼ ਵਰਣਨ ਯੋਗ ਹਨ। ਪਹਿਲੀ ਰਚਨਾ ਵਿਚ ਗੁਰੂ ਗ੍ਰੰਥ ਸਾਹਿਬ ਵਿਚੋਂ ਸੁੰਦਰ ਅਖਾਣ-ਫੁੱਲ ਚੁਣਕੇ ਗੁੰਦੇ ਹੋਏ ਹਨ, ਜੋ ਪੰਜਾਬੀ ਭਾਸ਼ਾ, ਗੁਰਬਾਣੀ ਦੇ ਪ੍ਰੇਮੀ ਤੇ ਸਾਹਿੱਤਕ ਲਗਨ ਵਾਲੇ ਵਿਅਕਤੀਆਂ ਲਈ ਅਤੀ ਹੀ ਲਾਭਕਾਰੀ ਹਨ। 'ਗੜਗਜ ਬੋਲੇ' ਵਿਚ ਜੰਗ-ਜੁੱਧ ਸਮੇਂ ਸਿੰਘਾਂ ਦੁਆਰਾ ਪ੍ਰਯੁਕਤ ਗੁਪ-ਬੋਲੇ (Code words) ਸੰਕਲਿਤ ਕੀਤੇ ਹੋਏ ਹਨ। ਇਹ ਪੰਜਾਬੀ ਭਾਸ਼ਾ ਤੇ ਸਾਹਿੱਤ ਦੇ ਪੁਰਾਣੇ ਵਿਰਸੇ ਨੂੰ ਸੁਰਖਿਅਤ ਰਖਣ ਦਾ ਮੁਢਲਾ ਉੱਦਮ ਹੈ।

'ਸੁਣ ਸੰਤਨ ਕੀ ਸਾਚੀ ਬਾਣੀ।'

'ਸਾਚੀ' ਲੋਕਾਂ ਦੇ ਸੋ ਬਚਨ' (ਟ੍ਰੈ: ਨੰ: ੯੦੦) ਵਿਚ ਜਗਤ-ਪ੍ਰਸਿਧ ਵਿਦਵਾਨਾਂ ਤੇ ਮਹਾਂਪੁਰਖਾਂ ਦੇ ਮੁਖਾਰਬਿੰਦ ਤੋਂ ਉਚਰਿਤ ਧਰਮ, ਸਦਾਚਾਰ, ਸਮਾਜ, ਤੇ ਸਭਿਆਚਾਰ ਨਾਲ ਸੰਬੰਧਤ, ਉਪਦੇਸ਼ ਸੰਕਲਿਤ ਹਨ। ਇਹ ਬਚਨ ਹਰ ਵਿਅਕਤੀ ਨੂੰ ਅਜਿਹੀ ਜੀਵਨ-ਪੱਧਤੀ ਅਪਣਾਉਣ ਦੀ ਪ੍ਰੇਰਣਾ ਦਿੰਦੇ ਹਨ ਜਿਸ ਉੱਤੇ ਚਲਕੇ ਮਨੁਖ ਨੂੰ ਆਤਮਕ ਉੱਚਤਾ, ਸਰੀਰਕ ਪਵਿੱਤਰਤਾ ਤੇ ਅਰੋਗਤਾ ਅਤੇ ਮਾਨਸਕ ਤ੍ਰਿਪਤੀ ਪ੍ਰਾਪਤ ਹੁੰਦੀ ਹੈ। ਦ੍ਰਿਸ਼ਟਾਂਤ ਲਈ ਕੁਝ ਬਚਨ ਹੇਠਾਂ ਲਿਖੇ ਹਨ :—

"ਨੰ: ੧੫ : ਮਨੁਖ ਦੇ ਆਪਣੇ ਕਰਮ ਹੀ ਹਨ ਜੋ ਉਸ ਨੂੰ ਮਾਤਾ ਦੇ ਗਰਭ ਰੂਪੀ ਕੈਦ ਨਰਕ ਵਿਚ ਬਾਰ ਬਾਰ ਲਿਜਾਂਦੇ ਹਨ। ਸ਼ੋਕ ਹੈ ਕਿ ਫਿਰ ਜੀਵ ਇਸ ਬਿਪਤਾ ਤੋਂ ਬਚਣ ਦਾ ਉਪਰਾਲਾ ਨਹੀਂ ਕਰਦਾ। (ਪ: ੬)

ਨੰ: ੪੨ : ਸਤਯਵਾਦੀ, ਮਿਲਨਸਾਰੀ, ਨਿਸ਼ਕਾਮ ਸੇਵਾ, ਸ਼ੁਭ-ਚਿੰਤਨਾ, ਦਾਨ ਤੇ ਤਰਸ, ਇਹ ਸਾਰੇ ਗੁਣ ਗ੍ਰਹਸਤੀ ਦੇ ਹਨ। (ਪੰਨਾ ੧੩)

ਨੰ: ੯੯ : ਗੁਲਾਮ ਕੌਣ ਹੈ ? ਮਨ ਦੇ ਅਧੀਨ ਮਨੁੱਖ। ਸੁਤੰਤਰ ਕੌਣ ਹੈ ? ਜਿਸ ਨੇ ਮਨ ਤੇ ਕਾਬੂ ਪਾ ਲਿਆ। (ਪੰ: ੨੩)

ਇਹ ਬਚਨ, ਵਿਸ਼ੇ, ਵਸਤੂ ਤੇ ਸ਼ੈਲੀ ਵਜੋਂ ਪੁਰਾਤਨ ਪੰਜਾਬੀ ਵਾਰਤਕ ਦੇ ਇਕ ਰੂਪ 'ਬਚਨ' ਨਾਲ ਮਿਲਦੇ ਹਨ ਤੇ ਉਸ ਸ਼ੈਲੀ ਦੇ ਹੀ ਉਤਰਾਧੀਕਾਰੀ ਕਹੇ ਜਾ ਸਕਦੇ ਹਨ।

ਸੁਸਾਇਟੀ ਨੇ ਪੰਜਾਬੀ ਦੇ ਪੁਰਾਣੇ ਵਿਰਸੇ ਨੂੰ ਸੰਭਾਲ ਕੇ ਰਖਣ ਅਤੇ ਲੋਕਾਂ ਤਕ ਪਹੁੰਚਾਉਣ ਦਾ ਉੱਦਮ ਵੀ ਕੀਤਾ ਹੈ। ਕਵੀ 'ਨਜਾਬਤ' ਦੁਆਰਾ ਰਚਿਤ 'ਨਾਦਰ ਸ਼ਾਹ ਦੀ ਵਾਰ' ਜੋ 'ਨਾਦਰ ਸ਼ਾਹ ਦੀ ਪੌੜੀ' ਦੇ ਸਿਰਲੇਖ ਨਾਲ ਪ੍ਰਸਿੱਧ ਹੈ, ਬਾਰੇ ਅਤੇ ਨਜਾਬਤ ਬਾਰੇ ਸੰਖੇਪ ਜਾਣ-ਪਛਾਣ ਅਤੇ ਇਸ ਦੇ ਮੂਲ ਪਾਠ ਨੂੰ ਟ੍ਰੈ: ਨੰ: ੪੩੦, 'ਨਾਦਰ ਸ਼ਾਹ ਦੀ ਪੌੜੀ' ਵਿਚ ਪ੍ਰਕਾਸ਼ਿਤ ਕੀਤਾ ਹੈ। ਇਸ ਕਰਮ ਨੂੰ ਪੰਜਾਬੀ ਬੋਲੀ ਦੇ ਇਤਿਹਾਸ ਦੀ ਸੰਭਾਲ ਸੰਬੰਧੀ ਮੁੱਢਲੇ ਯਤਨਾ ਵਿਚੋਂ ਇਕ ਕਿਹਾ ਜਾ ਸਕਦਾ ਹੈ।

ਪੰਜਾਬੀ ਭਾਸ਼ਾ ਸਦੀਆਂ ਤੋਂ ਆਪਣੀ ਯੋਗ ਪੋਸ਼ਾਕ, ਗੁਰਮੁਖੀ ਲਿਪੀ ਤੋਂ ਵੰਚਿਤ ਰਹੀ ਹੈ। ਸੂਫੀਆ ਤੇ ਕਿੱਸਾ-ਕਾਰਾ ਨੇ ਫਾਰਸੀ ਲਿਪੀ ਨੂੰ ਪ੍ਰਾਥਮਿਕਤਾ ਦਿੱਤੀ। ਸੋ, ਉਨ੍ਹੀਵੀਂ ਸਦੀ ਤਕ ਗੁਰੂਆ ਤੇ ਗੁਰੂ-ਘਰ ਪ੍ਰਤੀ ਸ਼ਰਧਾ ਰੱਖਣ ਵਾਲੇ ਵਿਅਕਤੀਆ ਦੇ ਅਪਵਾਦ ਤੋਂ ਬਿਨਾਂ ਪੰਜਾਬੀ ਨੂੰ, ਸੁਚੇਤ ਰੂਪ ਵਿਚ ਜਾਂ ਪਰਿਸਥਿਤੀਆਂ ਅਧੀਨ ਅਣ-ਉਪਯੁਕਤ ਕਪੜੇ ਪੁਆਏ ਜਾਂਦੇ ਰਹੇ ਹਨ। ਆਧੁਨਿਕ ਕਾਲ ਵਿਚ ਸੁਤੰਤਰਤਾ ਤੋਂ ਪੂਰਵ ਤੇ ਪਿੱਛੋਂ ਵੀ, ਨਾਗਰੀ ਲਿਪੀ ਨੂੰ ਗੁਰਮੁਖੀ ਨਾਲੋਂ ਉੱਤਮ ਘੋਸ਼ਿਤ ਕਰਕੇ, ਪੰਜਾਬੀ ਨੂੰ ਨਾਗਰੀ ਵਿਚ ਲਿਖਣ ਦਾ ਸੰਕਲਪ ਸੋਚਦੇ ਰਹੇ ਤੇ ਸੋਚ ਰਹੇ ਹਨ। ਇਹ ਵਿਚਾਰ ਮਜ਼੍ਹਬੀ ਤੁਅੱਸਬ ਤੇ ਮਾਨਸਕ ਸੰਕੀਰਣਤਾ ਦਾ ਪ੍ਰਤੀਕ ਹੈ। ਇਸ ਵਿਚਾਰ ਦੇ ਪ੍ਰਤਿਕਰਮ ਵਜੋਂ 'ਸੁਸਾਇਟੀ' ਨੇ ਟ੍ਰੈ: ਨੰ: ੬੪੯-੫੦, 'ਗੁਰਮੁਖੀ ਲਿਪੀ ਤੇ ਹਿੰਦੀ ਲਿਪੀ 'ਤੇ ਵਿਚਾਰ' ਵਿਚ ਬੜੇ ਤਰਕਸ਼ੀਲ ਢੰਗ ਨਾਲ ਗੁਰਮੁਖੀ ਦੀ ਉਪਯੁਕਤਤਾ ਦਰਸਾ ਕੇ ਇਸ ਨੂੰ ਹੋਰ ਲਿਪੀਆਂ ਵਿਚੋਂ ਪ੍ਰਥਮ ਸਥਾਨ ਦੀ ਹੱਕਦਾਰ ਸਿੱਧ ਕੀਤਾ ਹੈ। ਇਹ ਵੀ ਸਪਸ਼ਟ ਕੀਤਾ ਹੈ ਕਿ ਪੰਜਾਬੀ ਉਚਾਰਣ ਨੂੰ ਸ਼ਾਬਦਿਕ ਲਿਬਾਸ ਪੁਆਉਣ ਲਈ ਕੇਵਲ ਗੁਰਮੁਖੀ ਲਿਪੀ ਦਾ ਪ੍ਰਯੋਗ ਹੀ ਯੋਗ ਤੇ ਸੰਭਵ ਹੈ।

'ਗੁਲਾਬ ਬਾੜੀ' ਅਰਥਾਤ ਈਰਾਨ ਦੇ ਪ੍ਰਸਿੱਧ ਕਵੀ ਸ਼ੇਖ ਸਆਦੀ ਦੁਆਰਾ ਰਚਿਤ 'ਗੁਲਿਸਤਾਂ' ਦਾ ਪੰਜਾਬੀ ਉਲਥਾ (ਟ੍ਰੈ: ਨੰ: ੩੧੪, ੧੯, ੨੦ ਤੇ ੨੪) ਦਾ ਵਰਣਨ ਪਹਿਲਾਂ ਹੋ ਚੁਕਿਆ ਹੈ। ਇਸ ਉੱਦਮ ਦਾ ਮੂਲ ਮੰਤਵ ਸਕੂਲਾਂ ਦੇ ਵਿਦਿਆਰਥੀਆਂ ਨੂੰ ਪੰਜਾਬੀ ਪਾਠ-ਪੁਸਤਕਾਂ ਨਾਲ ਲੈਸ ਕਰਨਾ ਹੀ ਸੀ।

'ਤੋਸੀਫ਼ੇ ਸਨਾ'* (ਟ੍ਰੈ: ਨੰ: ੧੧੨੫) ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ ਭਗਤ ਤੇ ਫਾਰਸੀ ਦੇ ਵਿਦਵਾਨ ਭਾਈ ਨੰਦ ਲਾਲ ਜੀ ਗੋਯਾ ਦੀ ਫਾਰਸੀ ਰਚਨਾ 'ਤੋਸੀਫ਼ੇ ਸਨਾ' ਦੀ ਪੰਜਾਬੀ ਵਿਚ ਵਿਸਤ੍ਰਿਤ ਵਿਵੇਚਨਾ ਹੈ । ਸ਼ੁਰੂ ਵਿਚ ਕਵੀ ਦਾ ਜੀਵਨ, ਆਧੁਨਿਕ ਸਾਹਿਤ-ਰੂਪ ਜੀਵਨੀ ਦੇ ਵਿਗਿਆਨਕ ਰੂਪ ਵਿਚ ਅੰਕਿਤ ਹੈ, ਜਿਸ ਦਾ ਆਧਾਰ 'ਸੂਰਜ ਪ੍ਰਕਾਸ਼' ਅਤੇ ਭਾਈ ਰਾਮ ਕ੍ਰਿਸ਼ਨ ਸਿੰਘ ਜੀ ਤੇ ਭਾਈ ਮੇਘ ਸਿੰਘ ਜੀ ਦੁਆਰਾ ਰਚਿਤ "ਪ੍ਰੇਮ ਫੁਲਵਾੜੀ" ਦੀ ਭੂਮਿਕਾ ਨੂੰ ਬਣਾਇਆ ਹੈ । ਕਵੀ ਦੀ ਜੀਵਨ-ਯਾਤ੍ਰਾ ਦਾ ਸੁਵਿਸਤਾਰ ਵਰਣਨ ਕਰਨ ਉਪਰੰਤ ਮੂਲ ਰਚਨਾ ਦਾ ਪੰਜਾਬੀ ਵਿਚ ਅਨੁਵਾਦ ਕੀਤਾ ਹੈ। ਇਸ ਰਚਨਾ ਦਾ ਵਿਸ਼ਾ ਦਸ-ਗੁਰ-ਮਹਿਮਾ ਹੈ । ਮੂਲ ਪਾਠ ਤੋਂ ਅਨੁਵਾਦਿਤ ਪੰਜਾਬੀ ਤੁਕਾਂ ਦਾ ਪ੍ਰਮਾਣ :—

| ਸਲਤਨਤਿ ਅੱਵਲ | ਪਹਿਲੀ ਪਾਤਸ਼ਾਹੀ |
|---|---|
| ......ਹਰ ਦੋ ਨੂਨਿ ਨਾਮਿ ਪਾਕਸ਼ ਨਈਮ ਵ ਨਸੀਰ | ਉਸ ਦੇ ਪਵਿਤ੍ਰ ਨਾਉਂ ਦੇ ਦੋਵੇਂ ਨੂਨ ਨਈਮ (ਦਾਤ ਦੇਣ ਵਾਲੇ) ਤੇ ਨਸੀਰ (ਮਦਤ ਦੇਣ ਵਾਲੇ) ਭਾਵ ('ਨਾਨਕ ਦੇ ਦੋ ਨੱਨਿਆਂ ਦਾ ਅਰਥ ਦਾਤਾ ਤੇ ਮਦਦਗਾਰ ਹੈ), ਅਤੇ |
| ਵ ਅਲਫਿ ਮਿਆਨਾ ਆਹਦ | ਅਲਫ ਵਿਚਲਾ ਆਹਦ ('ਇਕ ਓਅੰਕਾਰ' ਹੈ), ਅਰਥਾਤ (ਨਾਨਕ ਦੇ ਨੱਨਿਆਂ ਵਿਚਲਾ 'ਕੰਨਾ' ਅਲਫ—ਖੁਦਾ ਹੈ ।) ਅਤੇ |
| ਵ ਕਾਫਿ ਆਖ਼ਰੀਨ ਰਾ ਆਖ਼ਰੀਂ ਕਬੀਰ | (ਨਾਉਂ ਗੁਰ ਜੀ ਦੇ ਦਾ) ਕਾਫ ਅਖ਼ੀਰ ਦਾ, ਅਖ਼ੀਰ ਦਾ ਕਬੀਰ (ਵੱਡਾ ਅਰਥਾਤ ਵੱਡਿਆਂ ਦਾ ਵੱਡਾ ਹੈ, ਕੱਕੇ ਦਾ ਅਰਥ ਕਬੀਰ ਹੈ ।) |
| ਫ਼ਕਰਸ਼ ਸ਼ਰਫ਼ਰਾਜ਼ ਫ਼ਕਰਿ ਕਾਮਲ | ਉਸ ਦੀ ਫ਼ਕੀਰੀ "ਕਾਮਲ ਫ਼ਕੀਰੀ" ਨੂੰ ਵੀ ਉੱਚਾ ਕਰਨ ਵਾਲੀ (ਹੈ) । ਅਤੇ |
| ਵ ਮਰਕਮਤਸ਼ ਬਰਹਰ ਦੋ ਆਲਮ ਸ਼ਾਮਲ । | ਬਜ਼ੁਰਗੀ ਉਸ ਦੀ ਵਾਸਤੇ ਦੋ ਜਹਾਨਾਂ ਦੇ ਸ਼ਾਮਲ (ਉਹ ਦੋ ਜਹਾਨਾਂ ਵਿਚ ਬਜ਼ੁਰਗ ਹੈ ।) |

'ਬਸੰਤ ਪ੍ਰਕਾਸ਼' (ਟ੍ਰੈ: ਨੰ: ੧੫), 'ਚਲਾਣੇ ਦੇ ਸ਼ਬਦ' (ਟ੍ਰੈ: ਨੰ: ੬੨), 'ਰੋਗ ਸ਼ਾਂਤੀ ਪਰ ਧੰਨਯਵਾਦ ਦੇ ਸ਼ਬਦ' (ਟ੍ਰੈ: ਨੰ: ੧੫੪) ਤੇ 'ਬੇਨਤੀ ਤੇ ਬਿਰਹੁੰ ਦੇ ਸ਼ਬਦ' (ਟ੍ਰੈ: ਨੰ: ੧੯੮) ਆਦਿ ਕੁਝ ਇਕ ਅਜਿਹੇ ਟ੍ਰੈਕਟ ਹਨ ਜਿਨ੍ਹਾਂ ਵਿਚ ਗੁਰੂ-ਗ੍ਰੰਥ-ਬਗੀਚੇ ਵਿਚੋਂ ਭਿੰਨ ਭਿੰਨ ਭਾਤ ਦੇ ਸ਼ਬਦ-ਫੁੱਲ ਚੁਣ ਕੇ ਅਲਗ ਅਲਗ ਹਾਰਾਂ ਵਿਚ ਗੁੰਦੇ ਹਨ । ਇਨ੍ਹਾਂ ਸ਼ਬਦਾਂ ਦਾ ਇਕ ਜਗ੍ਹਾ ਸੰਕਲਿਤ ਕਰਨ ਦਾ ਉਦੇਸ਼ ਜਨਤਾ ਨੂੰ ਮਨਮੁਖਤਾ ਤੋਂ ਰੋਕਣਾ ਹੀ ਹੈ । ਲੋਕਾਂ ਨੇ ਧਰਮ-ਮਾਰਗ ਦਾ ਪਰਹਾਰ ਕਰਕੇ 'ਮੜ੍ਹੀ-

*ਪਹਿਲੀ ਵਾਰ ਇਹ ਰਚਨਾ 'ਗੰਜ ਨਾਮਾ' (ਟ੍ਰੈ: ਨੰ: ੬੯੬) ਦੇ ਸਿਰਲੇਖ ਹੇਠ ਪ੍ਰਕਾਸ਼ਿਤ ਹੋਈ ਸੀ ।

ਮਸਾਣਾਂ, ਦੇਵੀ ਦੇਵਤਿਆਂ ਦਾ ਪੂਜਣ ਸ਼ੁਰੂ ਕਰ ਰਖਿਆ ਸੀ, ਲੋਕ ਮੇਲੇ ਤਿਉਹਾਰਾਂ ਉਤੇ ਅਸ਼ਲੀਲ ਤੇ ਅਸੱਭਯ ਗੀਤ ਗਾਉਂਦੇ ਤੇ ਬੀਮਾਰੀ ਤੇ ਸੰਕਟਾਂ ਸਮੇਂ ਜਾਦੂ ਟੂਣੇ ਕਰਦੇ ਸਨ। ਉਕਤ ਯਤਨ ਦੁਆਰਾ, ਮਨੁਖਤਾ ਦੇ ਘਾਤਿਕ ਪ੍ਰਤਿਗਾਮੀ ਵਿਚਾਰਾਂ ਦਾ ਪਰਿਤਿਆਗ ਕਰਕੇ ਸਿਖ-ਸਿਧਾਂਤਾਂ ਦਾ ਅਨੁਸਰਣ ਕਰਨ ਦੀ ਪ੍ਰੇਰਨਾ ਦਿੱਤੀ ਹੈ। ਅਤੇ ਇਹ ਵੀ ਦ੍ਰਿੜਾਇਆ ਹੈ ਕਿ ਇਕ ਪਰਮਾਤਮਾ ਉਤੇ ਆਸ ਰਖਣ ਨਾਲ, ਉਸ ਦਾ ਨਾਮ ਜਪਣ ਨਾਲ ਸਦ-ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਇਨ੍ਹਾਂ ਟ੍ਰੈਕਟਾਂ ਵਿਚ ਸੰਕਲਿਤ ਸ਼ਬਦਾਂ ਦਾ ਕ੍ਰਮ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਦੇ ਕ੍ਰਮ ਉਤੇ ਆਧਾਰਿਤ ਹੈ। 'ਰੋਗ ਸ਼ਾਂਤੀ ਪਰ ਧੰਨਯਵਾਦ ਦੇ ਸ਼ਬਦ' ਵਿਚ ਅਗਿਆਨਵੱਸ਼ ਜਾਦੂ ਤਵੀਤ ਕਰਦੀ ਜਨਤਾ ਨੂੰ—'ਵੱਦੈ ਰੋਗ ਘਣਾ ਹਰਿ ਗੁਣ ਮਾਇਆ' ਦਾ ਉਪਦੇਸ਼ ਦਿਤਾ ਹੈ। ਪ੍ਰਮਾਣ ਵਜੋਂ ਸ਼ੀਤਲਾ ਦੀ ਰਖਯਾ ਦੇ ਸ਼ਬਦ :—

ਗਉੜੀ ਮਹਲਾ ੫ ॥

ਨੇਤ੍ਰ ਪ੍ਰਗਾਸੁ ਕੀਆ ਗੁਰਦੇਵ। ਭਰਮ ਗਏ ਪੂਰਨ ਭਈ ਸੇਵ ॥੧॥ਰਹਾਉ॥

ਸੀਤਲਾ ਤੇ ਰਾਖਿਆ ਬਿਹਾਰੀ। ਪਾਰ ਬ੍ਰਹਮ ਪ੍ਰਭ ਕਿਰਪਾ ਧਾਰੀ ॥ ੧॥

ਨਾਨਕ ਨਾਮ ਜਪੈ ਸੋ ਜੀਵੈ। ਸਾਧ ਸੰਗਿ ਹਰਿ ਅੰਮ੍ਰਿਤ ਪੀਵੈ ॥ ੨ ॥ ੧ ॥

(ਪੰ: ੫, ੬ ਟ੍ਰੈ: ਨੰ: ੧੫੪)

'ਏਕਾ' (ਟ੍ਰੈ: ਨੰ: ੨੯੦) ਵਿਚ ੧ੳ ਅਰਥਾਤ ਅਦ੍ਵੈਤਵਾਦ ਦੇ ਸਿਧਾਂਤ ਦਾ ਸਪਸ਼ਟੀਕਰਣ ਕਰਨ ਲਈ ਗੁਰਬਾਣੀ ਵਿਚੋਂ ਪੌੜੀਆਂ ਅਤੇ ਸ਼ਬਦ ਆਦਿ ਪ੍ਰਮਾਣ ਵਜੋਂ ਦਿਤੇ ਹਨ। ਬੇਨਤੀ ਤੇ ਬਿਰਹੁ ਦੇ ਸ਼ਬਦ ਵਿਚ 'ਅਵਰੁ ਛਾਡ ਤੂ ਤਿਸੈ ਚਿਤਾਰ' ਦਾ ਉਪਦੇਸ਼ ਦਿਤਾ ਹੈ।

'ਗੁਰਬਾਣੀ' ਨਾਮਕ ਟ੍ਰੈਕਟ (ਨੰ: ੧੩੦੫–੬) ਵਿਚ ਸਪਸ਼ਟ ਕੀਤਾ ਹੈ ਕਿ ਗੁਰੂ ਗ੍ਰੰਥ ਸਾਹਿਬ ਅਰਥਾਤ ਗੁਰਬਾਣੀ ਵਿਚ ਪ੍ਰਕਾਸ਼ਮਾਨ ਦੈਵੀ ਜੋਤੀ, ਗੁਰੂਆਂ ਤੇ ਭਗਤਾਂ ਦੇ ਸਰਵ-ਉੱਤਮ, ਪਵਿਤ੍ਰ ਤੇ ਆਤਮਕ ਵਿਅਕਤਿਤ੍ਵ ਦਾ ਹੀ ਪ੍ਰਤੀਬਿੰਬ ਹੈ। ਇਸ ਲਈ ਗੁਰੂ-ਜੋਤੀ ਦੇ ਸਾਖਸ਼ਾਤ ਦਰਸ਼ਨਾਂ ਲਈ ਗੁਰਬਾਣੀ ਹੀ ਇਕ ਸਾਧਨ ਮਾਤ੍ਰ ਹੈ।

ਇਸ ਧਾਰਮਕ ਵਿਸ਼ਵਾਸ ਨੂੰ ਮੁੱਖ ਰਖਕੇ 'ਗੁਰਬਾਣੀ' ਟ੍ਰੈਕਟ ਵਿਚ ਗੁਰਬਾਣੀ ਦੀ ਪਰਿਭਾਸ਼ਾ, ਮਹੱਤਤਾ, ਇਸ ਦਾ ਰੱਬ, ਗੁਰੂ, ਸੰਗਤ ਤੇ ਕੀਰਤਨ ਆਦਿ ਨਾਲ ਸੰਬੰਧ, ਭਿੰਨ ਭਿੰਨ ਬਾਣੀਆਂ ਪੜ੍ਹਨ ਦਾ ਉਦੇਸ਼ ਤੇ ਸਮਾਂ ਆਦਿ, ਅਤੇ ਬਾਣੀ ਪ੍ਰਤੀ ਹੋਰ ਹਰ ਪ੍ਰਕਾਰ ਦੀ ਸਰਵਪੱਖੀ ਵਿਆਖਿਆ ਕੀਤੀ ਹੈ। ਇਸ ਵਿਆਖਿਆ ਦੀ ਪੁਸ਼ਟੀ ਦਾ ਆਧਾਰ ਗੁਰਬਾਣੀ ਤੇ ਭਾ: ਵੀਰ ਸਿੰਘ ਜੀ ਦੀਆਂ ਮੌਲਿਕ ਰਚਨਾਵਾਂ 'ਰਾਣਾ ਸੂਰਤ ਸਿੰਘ' ਤੇ 'ਬਾਬਾ ਨੌਧ ਸਿੰਘ' ਆਦਿ ਨੂੰ ਹੀ ਬਣਾਇਆ ਹੈ। 'ਗੁਰਬਾਣੀ' ਦੀ ਪਰਿਭਾਸ਼ਾ ਇਉਂ ਅਭਿਵਿਅਕਤ ਕੀਤੀ ਹੈ :—

**ਬਾਣੀ—ਅੱਖਰੀ ਅਰਥ, ਭਾਵ**

੧. ਅਵਾਜ਼, ਜੋ ਕੁੱਝ ਮੂੰਹ ਥੀਂ ਬੋਲਿਆ ਜਾਏ, ਬਚਨ। ਯਥਾ—'ਕੋਮਲ ਬਾਣੀ ਸਭ ਕਉ

ਸੋਤੋਖੇ।' ਨਰਮ ਬਚਨਾਂ ਨਾਲ ਸਭ ਕਿਸੇ ਨੂੰ ਪ੍ਰਸੰਨ ਕਰੋ।

੨. ਉਹ ਸਬਦ, ਜੋ ਵਾਹਿਗੁਰੂ ਤੋਂ ਹੋਵੇ—'ਸਅਸਤਿ ਆਥਿ ਬਾਣੀ ਬਰਮਾਉ।'

੩. ਉਹ ਬਚਨ, ਜੋ ਸਤਿਗੁਰ ਦੇ ਮੂਹੋਂ ਨਿਕਲੇ, ਸਤਿਗੁਰ ਦਾ ਉਪਦੇਸ਼, ਯਥਾ—'ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿਨਾਮੁ ਪਾਇਦਾ।'

੪. ਗੁਰੂ ਦਾ ਦਿੱਤਾ ਨਾਮ ਉਪਦੇਸ਼, ਨਾਮ। ਯਥਾ 'ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ।' ਤਥਾ—'ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ।'—.............. ਆਦਿ।

(ਟ੍ਰੈ: ਨੰ: ੧੩੦੫, ਪੰ: ੯)

ਇਨ੍ਹਾਂ ਸੰਪਾਦਿਤ ਟ੍ਰੈਕਟਾਂ ਦਾ ਮੂਲ ਮੰਤਵ, ਮਨਮੁਖਾਂ ਅੰਦਰ ਬਾਣੀ ਪ੍ਰਤੀ ਨਮਰਤਾ-ਪੂਰਣ ਪ੍ਰਪੱਤੀ ਦੀ ਭਾਵਨਾ ਪ੍ਰਜ੍ਵੱਲਿਤ ਕਰਨਾ ਅਤੇ ਇਸ ਨੂੰ ਜੀਵਨ-ਆਧਾਰ ਬਣਾ ਕੇ ਇਕ ਆਦਰਸ਼ ਆਤਮਕ ਜੀਵਨ ਵਿਤੀਤ ਕਰਨ ਦੀ ਪ੍ਰੇਰਣਾ ਦੇਣਾ ਹਨ।

ਟ੍ਰੈ: ਨੰ: ੧੩੦੧-੨, 'ਭਗਤ ਬਾਣੀ ਪਰਥਾਇ ਗੁਰੂ ਸਾਹਿਬਾ ਕ੍ਰਿਤ ਬਾਣੀ' ਵੀ ਪੰਜਾਬੀ ਸਾਹਿਤ ਨੂੰ ਸੰਪਾਦਨ-ਕਲਾ ਦੇ ਨਵੀਨ ਸਾਹਿਤ-ਖੇਤ੍ਰ ਵਿਚ ਪ੍ਰਵੇਸ਼ ਕਰਾਉਣ ਦਾ ਸੁੰਦਰ ਉਦਾਹਰਣ ਹੈ। ਇਨ੍ਹਾਂ ਰਚਨਾਵਾਂ ਵਿਚ ਇਸ ਗੱਲ ਦੀ ਵਿਆਖਿਆ ਕੀਤੀ ਗਈ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤਾਂ ਦੀ ਬਾਣੀ ਨਾਲ ਜੋ ਸ਼ਬਦ ਗੁਰੂਆਂ ਨੇ ਸੰਮਲਿਤ ਕੀਤੇ ਹਨ..........

"ਉਹ ਸਬਦ ਜਾਂ ਸਲੋਕ ਭਗਤਾਂ ਦੇ ਸ਼ਲੋਕਾਂ ਪਰ ਸਤਿਗੁਰੂ ਸਾਹਿਬਾਂ ਦੀ ਆਪਣੇ ਆਦਰਸ਼ ਉਦੇਸ਼ ਅਨੁਕੂਲ ਗਿਣੇ ਗਏ ਹਨ, ਚਾਹੇ ਉਹ ਭਗਤ ਜੀ ਦੇ ਖਿਆਲ ਵਿਚ ਕੋਈ ਰਹਿ ਗਈ ਕਮੀ ਦੀ ਪੂਰਤੀ ਹੈ। ਚਾਹੇ ਸੁਧਾਈ ਹੈ, ਚਾਹੇ ਸਪਸ਼ਟਤਾ ਹੈ, ਚਾਹੇ ਮੋੜਵਾਂ ਉੱਤਰ ਹੈ ਤੇ ਚਾਹੇ ਭਗਤ ਜੀ ਦੇ ਖਿਆਲ ਦੀ ਲਗਾਤਾਰਤਾ ਵਿਚ ਆਪਣੇ ਗੁਰਸਿੱਖੀ ਦੇ ਗਿਆਨ, ਮਤ ਯਾ ਆਦਰਸ ਦਾ ਵਾਧਾ ਹੈ।..................."

ਇਸ ਦੇ ਨਾਲ ਹੀ ਗੁਰੂ ਗ੍ਰੰਥ ਸਾਹਿਬ ਵਿਚ ਜਿੰਨੇ ਵੀ ਸ਼ਬਦ ਤੇ ਸ਼ਲੋਕ ਗੁਰੂਆਂ ਨੇ ਭਗਤ-ਬਾਣੀ ਨਾਲ ਜੋੜੇ ਹਨ, ਦਾ ਗੁਰੂਆਂ ਦੇ ਗੱਦੀ-ਕ੍ਰਮ ਅਨੁਸਾਰ ਸੁਵਿਸਤਾਰ ਵਰਨਣ ਹੈ।

ਪ੍ਰਮਾਣ ਵਜੋਂ :—

### ਮਹਲਾ ਚਉਥਾ

"ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮ ਦਾਸ ਜੀ ਦਾ ਇਕੋ ਹੀ ਸ਼ਲੋਕ ਮਿਲਿਆ ਹੈ ਜੋ ਸ਼ੇਖ ਫਰੀਦ ਜੀ ਦੀ ਬਾਣੀ ਪਰਥਾਇ ਹੈ, ਇਸ ਦਾ ਪਾਠ ਹੈ :—

ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ॥
ਨਾਨਕ ਅਲਖ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥੧੨੧॥

ਫਰੀਦ ਜੀ ਦੇ ਸ਼ਲੋਕਾਂ ਵਿਚ ਇਸ ਸ਼ਲੋਕ ਦੇ ਆਰੰਭ ਵਿਚ 'ਮਹਲਾ ੪' ਦਾ ਜ਼ਿਰਲੇਖ ਨਹੀਂ ਹੈ, ਪਰ ਇਹ ਸ਼ਲੋਕ ਕਾਨੜੇ ਦੀ ਵਾਰ ਦੀ ਅੰਤਲੀ ਪਉੜੀ ਤੋਂ ਪਹਿਲੇ ਆਇਆ ਹੈ ਤੇ ਉਥੇ ਇਥਾ 'ਮਹਲਾ ੪' ਦਾ ਜ਼ਿਰਲੇਖ ਇਸ ਨੂੰ ਸ੍ਰੀ ਗੁਰੂ ਰਾਮ ਦਾਸ ਜੀ ਦੀ ਰਚਨਾ ਸਿੱਧ ਕਰਦਾ ਹੈ। ਇਹ ਵੀ ਫਰੀਦ ਜੀ ਦੇ ਤਨ ਨੂੰ ਤਨੂਰ ਵਾਂਗ ਤਪਾਉਣ ਤੇ ਹੱਡ ਬਾਲਣ ਦੇ ਕਸ਼ਟ ਸਹਿਣ ਲਈ ਉਤੇਜਿਤ ਹੋਣ ਵਾਲੇ ਖਿਆਲ ਨੂੰ ਸੁਧਾਰਕ ਸੇਧ ਦੇਣ ਹਿਤ ਕਿਹਾ ਗਿਆ ਸਹੀ ਹੁੰਦਾ ਹੈ।..... ਚਉਥੇ ਪਾਤਸ਼ਾਹ..............ਕਹਿੰਦੇ ਹਨ ਕਿ ਪਿਰੀ ਬਾਹਰ ਨਹੀਂ ਹੈ, ਦਿਲ ਵਿਚ ਸਿਦਕ ਧਾਰ ਕੇ ਉਹ ਮੇਰੇ ਨਾਲ ਹੈ, ਜੇ ਮੈਂ ਬਾਹਰ ਢੂੰਡਾਂ ਤਾਂ ਕਿਥੋਂ ਪਾ ਲੈਣਾ ਹੈ, ਹਾਂ ਉਹ ਅਲੱਖ ਹੈ, ਨਾਲ ਤੇ ਅੰਦਰ ਹੁੰਦਾ ਹੋਇਆ ਲਖਿਆ ਨਹੀਂ ਜਾ ਸਕਦਾ। ਪਰ ਗੁਰਮੁਖ ਇਕ ਐਸੀ ਹਸਤੀ ਹੈ ਜੋ ਉਸ ਅਲਖ ਨੂੰ ਅੰਦਰ ਬੈਠਾ, ਨਾਲ ਵਸਦਾ, ਦਿਖਾਲ ਦਿੰਦਾ ਹੈ...............।"

(ਟ੍ਰੈ: ਨੰ: ੧੩੦੨, ਪੰ: ੩੩)

"ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ' (ਟ੍ਰੈ: ਨੰ ੧੨੪੨), ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਨਾ ਦੇ ਅਨੂਠੇ ਦੈਵੀ ਪ੍ਰਬੰਧ ਦੀ ਏਕਤਾ ਵਿਚ ਅਨੇਕਤਾ ਦੇ ਕੁੱਝ ਦਰਸ਼ਨ ਕਰਾਉਣ ਦੇ ਨਾਲ ਨਾਲ ਗੁਰੂ ਅਰਜਨ ਦੇਵ ਜੀ ਦੀ ਅਦੁੱਤੀ ਸੰਕਲਨ-ਕਲਾ ਨੂੰ ਵੀ ਪ੍ਰਤਿਬਿੰਬਤ ਕਰਦਾ ਹੈ। ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਰ ਬਾਣੀ, ਸੂਚਨਾ, ਤੁਕ, ਚਿੰਨ੍ਹ ਤੇ ਕਾਵਿ-ਰੂਪ ਆਦਿ ਨੂੰ ਸਪਸ਼ਟਤਾ ਪੂਰਵਕ ਦ੍ਰਿੜਾਉਣ ਲਈ ਉਨ੍ਹਾਂ ਦੀ ਸਾਹਿਤਕ ਦ੍ਰਿਸ਼ਟੀਕੋਣ ਤੋਂ ਵਿਆਖਿਆ ਕੀਤੀ ਹੈ। 'ਮੂਲ ਮੰਤ੍ਰ' ਦੇ ਭਿੰਨ ਭਿੰਨ ਰੂਪ ਇਉਂ ਦ੍ਰਿੜਾਏ ਹਨ :—

### ਮੂਲ ਮੰਤ੍ਰ ਮੰਗਲ

"ਮੂਲ ਮੰਤ੍ਰ ਦਾ ਜੋ ਸਰੂਪ ਪਵਿੱਤ੍ਰ ਆਦਿ ਬੀੜ ਵਿਚ ਮੌਜੂਦ ਹੈ ਇਸ ਨੂੰ ਇਹ ਅੰਤਮ ਸਰੂਪਤਾ, ਪ੍ਰਤੀਤ ਹੁੰਦਾ ਹੈ ਕਿ ਪੰਚਮ ਪਾਤਸ਼ਾਹ ਜੀ ਨੇ ਹੀ ਦਿੱਤੀ ਹੈ। ਪਹਿਲੇ ਕੀ ਸਰੂਪ ਸੀ ? ਗੋਇੰਦ ਸਾਹਿਬ ਵਾਲੀਆਂ ਪੋਥੀਆਂ ਵਿਚ ਕੁਛ ਇਸ ਤਰ੍ਹਾਂ ਦਾ ਨਮੂਨਾ ਮਿਲਦਾ ਹੈ :—

ੴ ਸਤਿਗੁਰੂ ਸਚੁ ਨਾਮੁ ਕਰਤਾਰ ਨਿਰਭਉ ਨਿਰੀਕਾਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਇਸ ਮੂਲ ਮੰਗਲਚਰਨ ਨੂੰ ਫਿਰ ਤ੍ਰੈ ਹੋਰ ਰੂਪਾਂ ਵਿਚ ਸੰਖੇਪ ਕੀਤਾ ਗਿਆ ਹੈ, ਮੁਰਾਦ ਤਾਂ ਇਸ ਸਮੁੱਚੇ ਮੰਗਲ ਤੋਂ ਹੀ ਹੈ, ਪਰ ਰੂਪ ਤ੍ਰੈ ਹੇਠ ਲਿਖੇ ਵਖੋ ਵਖਰੇ ਹਨ—

ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ।

(ਪੰ: ੩੨੩, ੩੪੦ ਆਦਿ)

ੴ ਸਤਿਨਾਮੁ ਗੁਰਪ੍ਰਸਾਦਿ ॥ (ਪ: ੬੧, ੫੩੪)

ਅਤੇ ਬਹੁਤ ਕਰਕੇ ਇਹ ਚਉਥਾ ਰੂਪ ਹੈ—

ੴ ਸਤਿਗੁਰ ਪ੍ਰਸਾਦਿ ॥ (ਪੰ: ੧੦-੧੧)

ਇਸ ਤੋਂ ਬਿਨਾਂ ਗੁਰੂ ਗ੍ਰੰਥ ਸਾਹਿਬ ਵਿਚ ਸੁਰੱਖਿਤ ਕਾਵਿ-ਰੂਪ ਅਸ਼ਟਪਦੀਆਂ ਬਾਰੇ ਜਾਣਕਾਰੀ ਇਉਂ ਅਭਿਵਿਅਕਤ ਕੀਤੀ ਹੈ ।

## ਅਸ਼ਟਪਦੀਆਂ

"ਅਸ਼ਟਪਦੀਆਂ ਦਾ ਮਤਲਬ ਹੈ ਅੱਠ ਪਦਿਆਂ ਵਾਲੇ ਸ਼ਬਦ । ਰਹਾਉ ਦੀਆਂ ਤੁਕਾਂ ਇਨ੍ਹਾਂ ਅੱਠਾਂ ਪਦਿਆਂ ਤੋਂ ਵਧੀਕ ਹਨ । ਅਸ਼ਟਪਦੀਆਂ ਵਿਚ ਜਿਥੋਂ ਤਕ ਸਾਡੀ ਨਜ਼ਰੇ ਪਿਆ ਹੈ, ਘੱਟ ਤੋਂ ਘਟ ੭ ਪਦਿਆਂ ਵਾਲੇ ਸ਼ਬਦ ਸ਼ਾਮਲ ਹਨ । ਬਹੁਤੇ ਅੱਠ ਪਦਿਆਂ ਵਾਲੇ ਹਨ, ਤੇ ਵਧ ਤਾਂ ਕਈ ਗੇਣਤੀਆਂ ਦੇ ਹਨ, ਜੈਸਾ ਕਿ ੯, ੧੦, ੧੨ (ਪੰਨਾ ੯੦੭, ੯੦੯, ੧੦੧੪), ੧੪ (ਪੰਨਾ ੭੯੫), ੨੧ (ਪੰਨਾ ੯੧੦, ੯੧੨, ੯੨੬), ੨੫ (ਪੰਨਾ ੯੦੮), ੨੭ (ਪੰਨਾ ੯੧੦), ੩੦ (ਪੰਨਾ ੯੧੧), ੩੨ (ਪੰਨਾ ੭੫੭) । ਅਸ਼ਟਪਦੀਆਂ ਵਿਚ ਅੰਜੁਲੀਆਂ, ਕਰਹਲੇ ਤੇ ਬਿਰਹੜੇ ਆਦਿ ਹੋਰ ਸਿਰਲੇਖ ਭੀ ਆਪਣੇ ਸੁਹਾਉਣੇ ਦਰਸ਼ਨ ਦੇ ਰਹੇ ਹਨ ।"

'ਟ੍ਰੈਕਟ ਬਾਣੀ ਬਿਉਰਾ' ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀਆਂ ਦੇ ਰਾਗਾਂ, ਕਾਵਿਰੂਪਾਂ, ਛੰਦਾਂ ਤੇ ਹੋਰ ਗੁਝੇ ਦਾਰਸ਼ਨਿਕ ਭੇਦਾਂ ਨੂੰ ਬੜੇ ਸੁੰਦਰ, ਸਪਸ਼ਟ, ਸਰਲ ਤੇ ਠੇਠ ਢੰਗ ਨਾਲ ਖੋਲ੍ਹ ਕੇ ਵਿਆਖਿਆਇਆ ਹੈ ।

ਬਾਣੀ ਨਾਲ ਸੰਬੰਧਿਤ ਉਕਤ ਸਭੀਆਂ ਰਚਨਾਵਾਂ, ਗੁਰਬਾਣੀ ਦੀ ਸਿਧਾਂਤ-ਵਿਆਖਿਆ ਤੋਂ ਬਿਨਾਂ ਗੁਰਬਾਣੀ ਦੇ ਪ੍ਰਚਾਰ ਤੇ ਪ੍ਰਸਾਰ ਦੇ ਯੋਗ ਤੇ ਸਫਲ ਯਤਨ ਕਹੇ ਜਾ ਸਕਦੇ ਹਨ । ਇਨ੍ਹਾਂ ਰਚਨਾਵਾਂ ਰਾਹੀਂ ਜਿਥੇ ਪੰਜਾਬੀ ਵਾਰਤਕ ਨੇ ਦਲੀਲਮਈ ਸੁੰਦਰ ਸਾਹਿੱਤਕ ਰੂਪ ਅਖਤਿਆਰ ਕੀਤਾ, ਉਥੇ ਨਾਲ ਹੀ ਪੰਜਾਬੀ ਬੋਲੀ ਦੇ ਸ਼ਬਦ ਭੰਡਾਰ ਨੂੰ ਵੀ ਵਿਸਤ੍ਰਿਤ ਕੀਤਾ ਹੈ ।

'ਅਸ਼ੋਕ', 'ਹਕੀਕਤ ਰਾਇ' ਤੇ 'ਮੀਰਾਂ ਬਾਈ' ਆਦਿ ਦੇ ਜੀਵਨ ਬ੍ਰਿਤਾਂਤ ਰਚਨਾ ਕੇਵਲ ਉਨ੍ਹਾਂ ਸਤਿਕਾਰਯੋਗ ਹਸਤੀਆਂ ਨੂੰ ਸ਼ਰਧਾਂਜਲੀ ਅਰਪਣ ਕਰਨਾ ਹੀ ਨਹੀਂ ਸੀ ਸਗੋਂ ਉਨ੍ਹਾਂ ਦੇ ਜੀਵਨ ਦੇ ਭਿੰਨ ਭਿੰਨ ਅਦੁਤੀ ਗੁਣਾਂ ਤੇ ਆਦਰਸ਼ਾਂ ਨੂੰ ਨਿਰੂਪਣ ਕਰਕੇ ਆਪਣੇ ਸਮਾਜ, ਸਦਾਚਾਰ, ਸਭਿਆਚਾਰ ਤੇ ਧਰਮ ਦਾ ਨਿਰਮਾਣ ਕਰਨਾ ਅਤੇ ਇਨ੍ਹਾਂ ਰਚਨਾਵਾਂ ਦੁਆਰਾ ਪੰਜਾਬੀ ਭਾਸ਼ਾ ਤੇ ਪੰਜਾਬੀ ਸਾਹਿਤ ਦਾ ਖੇਤ੍ਰ ਵਿਸ਼ਾਲ ਕਰਨਾ ਵੀ ਸੀ । (ਟ੍ਰੈ: ਨੰ: ੬੭੩-੭੪, 'ਮਹਾਰਾਜਾ ਅਸ਼ੋਕ' ਵਿਚ ਧਰਮ ਦੀ ਮਹੱਤਤਾ ਦੱਸ

ਕੇ ਇਸ ਦੇ ਪ੍ਰਚਾਰ, ਪ੍ਰਸਾਰ ਤੇ ਸਥਿਰਤਾ ਦੇ ਸਾਧਨ ਵਿਅਕਤ ਕੀਤੇ ਹਨ । ਮਹਾਰਾਜ ਅਸ਼ੋਕ ਦੇ ਬੁੱਧ ਮਤ ਦੇ ਪ੍ਰਚਾਰ ਸਾਧਨਾਂ ਤੇ ਵਿਧੀਆਂ ਨੂੰ ਪ੍ਰਤਿਮਾ (Model) ਮੰਨ ਕੇ, ਸਿੱਖ ਧਰਮ ਦੇ ਪ੍ਰਚਾਰ ਲਈ ਉਨ੍ਹਾਂ ਹੀ ਸਾਧਨਾਂ ਨੂੰ ਅਪਣਾਉਣ ਦੀ ਪ੍ਰੇਰਨਾ ਦਿਤੀ ਹੈ ।

'ਸ੍ਰੀ ਮਤੀ ਮੀਰਾਂ ਬਾਈ ਜੀ ਦਾ ਪ੍ਰਸੰਗ' (ਟ੍ਰੈ: ਨੰ: ੨੬੮) ਵਿਚ ਹੈਮ-ਸੱਚ ਨੂੰ ਤਿਆਗ ਕੇ ਆਤਮ-ਸੱਚ ਦੇ ਪਵਿਤ੍ਰ ਪੱਖ ਨੂੰ ਅਪਣਾਉਣ ਦੀ ਪ੍ਰੇਰਣਾ ਹੈ । ਜਿਸ ਤਰ੍ਹਾਂ ਮੀਰਾਂ ਜੀ ਨੇ ਸਾਰ-ਹੀਣ ਪਦਾਰਥਕ ਸੰਸਾਰ ਨੂੰ ਤਿਆਗ ਕੇ ਆਪਣਾ ਸਮੁੱਚਾ ਆਪਾ ਪ੍ਰਭੂ (ਕ੍ਰਿਸ਼ਨ ਜੀ ਦੀ ਮੂਰਤੀ ਦੇ ਰੂਪ ਵਿਚ) ਦੇ ਅਰਪਣ ਕਰ ਦਿਤਾ ਅਤੇ ਹਮੇਸ਼ਾ 'ਇਕ' ਉਤੇ ਨਿਸਚਾ ਰਖਿਆ, ਉਸੇ ਤਰ੍ਹਾਂ ਸਿਖਾਂ ਨੂੰ ਕੇਵਲ ਸਿਖ ਗੁਰੂਆਂ ਉਤੇ ਨਿਸਚਾ ਰਖਣ ਅਤੇ ਉਨ੍ਹਾਂ ਦੁਆਰਾ ਪ੍ਰਦਰਸ਼ਿਤ ਕੀਤੇ ਸਿੱਖੀ ਮਾਰਗ ਉਤੇ ਅਗ੍ਰਸਰ ਹੋਣ ਦਾ ਉਪਦੇਸ਼ ਹੈ ।

ਉਕਤ ਜੀਵਨ-ਬ੍ਰਿਤਾਂਤਾਂ ਦੇ ਅਤਿਰਿਕਤ ਕੁਝ ਇਕ ਭਗਤੀ-ਮਾਰਗ ਦੇ ਭਗਤਾਂ ਦੇ ਜੀਵਨਾਂ ਅਤੇ ਉਨ੍ਹਾਂ ਦੇ ਆਤਮਕ ਜੀਵਨ-ਸਿਧਾਤਾਂ ਨੂੰ ਵੀ, ਦੂਜੀਆਂ ਭਾਸ਼ਾਵਾਂ ਤੋਂ ਉਲਥਾ ਕੇ ਪ੍ਰਕਾਸ਼ਿਤ ਕੀਤਾ ਹੈ। ਜਿਵੇਂ—'ਸ੍ਰੀ ਜੈ ਦੇਵ ਚਰਿਤ੍ਰ' (ਟ੍ਰੈ: ਨੰ: ੨੨੬), 'ਜੀਵਨ ਚਰਿਤ੍ਰ ਭਗਤ ਨਾਮ ਦੇਵ ਜੀ' (ਟ੍ਰੈ: ਨੰ: ੨੮੫-੮੭) ਆਦਿ । ਇਨ੍ਹਾਂ ਟ੍ਰੈਕਟਾਂ ਦਾ ਮੰਤਵ ਵੀ ਸਿੱਖ ਜਨਤਾ ਨੂੰ ਉਕਤ ਭਗਤਾਂ ਦੇ ਪਗ-ਚਿਤ੍ਰਾਂ ਉਤੇ ਚਲਕੇ ਅਧਿਆਤਮਕ ਜੀਵਨ ਬਿਤੀਤ ਕਰਨ ਦੀ ਪ੍ਰੇਰਣਾ ਦੇਣਾ ਹੈ । ਤੇ ਦੂਜਾ, ਵਿਸ਼ਵ-ਇਤਿਹਾਸ ਨੂੰ ਪੰਜਾਬੀ ਭਾਸ਼ਾ ਵਿਚ ਅਨੁਵਾਦਿਤ ਕਰਕੇ ਪੰਜਾਬੀ ਪਾਠਕਾਂ ਦੀਆਂ ਲੋੜਾਂ ਪੂਰੀਆਂ ਕਰਨੀਆਂ ਅਤੇ ਪੰਜਾਬੀ ਭਾਸ਼ਾ ਨੂੰ ਅਮੀਰ ਬਣਾਉਣਾ ਹੀ ਹੈ।

'ਚੀਨ ਦੀ ਰਹੁਰੀਤੀ' (ਟ੍ਰੈ: ਨੰ: ੭੪੪-੪੮) ਤੇ 'ਜਾਪਾਨ' (ਟ੍ਰੈ: ਨੰ: ੪੫੬-੬੦) ਆਦਿ ਟ੍ਰੈਕਟਾਂ ਵਿਚ ਵੱਖ ਵੱਖ ਵਿਦੇਸ਼ਾਂ ਦੇ ਸਮਾਜ, ਸਭਿਆਚਾਰ, ਸਦਾਚਾਰ ਤੇ ਸਮੁੱਚੀ ਰਾਜਨੀਤਕ ਮਸ਼ੀਨਰੀ ਆਦਿ ਉਤੇ ਸੁਵਿਸਤਾਰ ਰੌਸ਼ਨੀ ਪਾਈ ਹੈ । ਇਹ ਰਚਨਾਵਾਂ ਆਧਾਰਿਤ ਹਨ, ਜਿਨ੍ਹਾਂ ਦੇ ਰਚਣ ਦਾ ਉਦੇਸ਼ ਕੇਵਲ ਪੰਜਾਬੀ ਭਾਸ਼ਾ ਨੂੰ ਅਮੀਰ ਬਣਾਉਣਾ ਹੀ ਨਹੀਂ ਸਗੋਂ ਉਨ੍ਹਾਂ ਦੇਸ਼ਾਂ ਦੀ ਉਨੰਤੀ ਤੇ ਖੁਸ਼ਹਾਲੀ ਦੀਆਂ ਗੁੱਝੀਆਂ ਰਮਜ਼ਾਂ ਨੂੰ ਆਪਣੇ ਦੇਸ਼-ਵਾਸੀਆਂ ਵਿਚ ਪ੍ਰਚਾਰ ਕੇ ਇਨ੍ਹਾਂ ਅੰਦਰ ਵੀ—

'ਅੌਗੁਣ ਛਾਡਿ ਗੁਣਾ ਕਉ ਧਾਵਉ ॥'

ਦੇ ਗੁਣ ਦਾ ਸੰਚਾਰ ਕਰਨਾ ਹੈ । ਵਿਦੇਸ਼ੀ ਕੌਮਾਂ ਜਿਨ੍ਹਾਂ ਉਦੇਸ਼ਾਂ ਅਤੇ ਆਦਰਸ਼ਾਂ ਦੀ ਪੂਰਤੀ ਲਈ ਤਨੋਂ, ਮਨੋਂ, ਧਨੋਂ—ਦੇਸ਼, ਕੌਮ ਅਤੇ ਮਨੁਖਤਾ ਦੀ ਸੇਵਾ ਕਰਦਿਆਂ ਹੋਇਆਂ ਪਵਿਤ੍ਰ ਤੇ ਸੁਤੰਤਰ ਵਾਯੂਮੰਡਲ ਵਿਚ ਵਿਚਰਦੀਆਂ ਹਨ, ਦਾ ਸੁਵਿਸਥਾਰ ਵਰਨਣ ਹੈ । ਜਾਪਾਨੀ ਭਾਸ਼ਾ ਨਾਲ ਪਰਿਚਿਤ ਕਰਾਉਂਦਿਆਂ ਲਿਖਿਆ ਹੈ :—

> 'ਜਾਪਾਨੀ ਭਾਸ਼ਾ ਦੇ ਅੱਖਰ ਤਿੰਨ ਪ੍ਰਕਾਰ ਦੇ ਹਨ, ਕਤਾ ਕਾਨਾ, ਹਿਰਾ ਕਾਨਾ ਤੇ ਕੈਜਿ ।.......
> ਕੈਜਿ ਭਾਸ਼ਾ ਦੇ ਅੱਖਰਾਂ ਦੀ ਗਿਣਤੀ (ਜਿਵੇਂ ਸਾਡੀ ਪੰਜਾਬੀ ਦੇ ੩੫ ਅੱਖਰ ਕੰਮ ਸਾਰਦੇ ਹਨ) ਤਿੰਨ ਹਜ਼ਾਰ ਦੇ ਨੇੜੇ ਤੇੜੇ ਹਨ । ਜਿਸ ਤੋਂ ਇਸ ਦੇ ਲਿਖਣ ਵਿਚ ਬਹੁਤ ਸਮਾਂ ਲਗਦਾ ਹੈ ।..................ਆਦਿ ।"
>
> (ਪੰ: ੧੧)

ਜਾਪਾਨੀਆਂ ਨੂੰ ਵਿਧਾਤਾ ਵਲੋਂ ਪ੍ਰਾਪਤ 'ਦੇਸ਼ ਕੌਮ ਦੇ ਪ੍ਰੇਮ' ਦੇ ਉੱਤਮ ਆਤਮਿਕ ਗੁਣਾਂ ਦਾ ਨਿਰੂਪਣ ਇਸ ਪ੍ਰਕਾਰ ਕੀਤਾ ਹੈ :—

### ਸੁਗਾਤ

ਜਪਾਨ ਦੀ ਵਚਿੱਤ੍ਰ ਸੁਗਾਤ ਕੌਮੀ ਪਿਆਰ ਹੈ, ਕਿਸੇ ਜਾਪਾਨੀ ਨੂੰ ਤੁਸੀਂ ਬੁਰਾ ਭਲਾ ਕੈਹ ਲਵੋ ਓਹ ਸੁਣ ਕੇ ਚੁਪ ਕਰ ਜਾਵੇਗਾ ਪਰ੍ਰ ਓਹ ਆਪਣੀ ਕੌਮ ਦੀ ਬਾਬਤ ਕੋਈ ਬੁਰਾ ਸ਼ਬਦ ਸੁਨਣ ਨੂੰ ਤਿਆਰ ਨਹੀਂ, ਉਸ ਦੀ ਨੌਕਰੀ ਤਾਂ ਇਕ ਪਾਸੇ ਰਹੀ ਜਾਨ ਤਕ ਚਲੀ ਜਾਵੇ ਤਾਂ ਵੀ ਓਹ ਆਪਣੀ ਕੌਮ ਦੀ ਬਾਬਤ ਅਯੋਗ ਵਾਕ ਸੁਣਨ ਲਈ ਤਿਆਰ ਨਹੀਂ, ਇਹ ਹੀ ਇਕ ਵਡੀ ਭਾਰੀ ਗੱਲ ਹੈ ਜਿਸ ਦੇ ਨਾਲ ਅੱਜ ਜਾਪਾਨ ਸਾਰੇ ਸੰਸਾਰ ਵਿਚ ਇੱਜ਼ਤ ਤੇ ਪੱਤ ਵਾਲਾ ਬਣ ਗਿਆ ਹੈ ।............"

(ਪੰ: ੪੫-੪੬)

"ਨਿਰਜਨ ਰਚਨਹਾਰੇ ਦਾ ਹਾਲ" (ਟ੍ਰੈ: ਨੰ: ੩੯੨-੯੩) ਆਦਿ ਰਚਨਾਵਾਂ ਵਿਚ ਮਹਾਨ ਪਰਿਸ੍ਰਮੀ ਵਿਅਕਤੀਆਂ ਦੀ ਜੀਵਨ-ਯਾਤ੍ਰਾ ਦਾ ਅਨੁਵਾਦ ਪੰਜਾਬੀ ਭਾਸ਼ਾ ਵਿਚ ਕਰਕੇ ਪ੍ਰਕਾਸ਼ਿਤ ਕੀਤਾ ਹੈ, ਤਾਂ ਜੋ ਸਾਡੀ ਕੌਮ ਵੀ ਉਨ੍ਹਾਂ ਹਸਤੀਆਂ ਦਾ ਜੀਵਨ ਪੜ੍ਹਕੇ—

"ਹਾਥ ਪਾਉਂ ਕਰ ਕਾਮ ਤੂੰ ਚੀਤ ਨਿਰੰਜਨ ਨਾਲ ।"

ਦਾ ਅਨੁਸਰਣ ਕਰਦੀ ਹੋਈ, ਉੱਦਮ, ਸਾਹਸ, ਦ੍ਰਿੜ੍ਹਤਾ ਅਤੇ ਨਿਸ਼ਕਾਮ ਪਰਿਸ੍ਰਮ ਆਦਿ ਗੁਣ ਗ੍ਰਹਿਣ ਕਰਕੇ, ਵਿਸ਼ਵ-ਉੱਨਤੀ ਵਿਚ ਹਿੱਸਾ ਪਾ ਸਕੇ । ਉਦਯੋਗੀ ਧੀਰ ਪੁਰਖ 'ਜਾਰਜ ਸਟੀਫਨਸਨ' ਦਾ, ਟ੍ਰੈਕਟਾਂ ਵਿਚ ਅਨੁਵਾਦਿਤ ਜੀਵਨ ਫੇਕਵਾਂ ਨਹੀਂ ਸਗੋਂ ਪੂਰਣ ਵਿਸਥਾਰ ਵਿਚ ਉਕਤੀਆਂ, ਯੁਕਤੀਆਂ ਤੇ ਤਿੱਥੀਆਂ ਸਹਿਤ ਇਤਿਹਾਸਕ ਕ੍ਰਮ ਵਿਚ ਗੁੰਦਿਆ ਹੋਇਆ ਹੈ ।

'ਮਹਾਂ ਕਵਿ ਹੋਮਰ ਤੇ ਉਹਦੀ ਕਵਿਤਾ' (ਟ੍ਰੈ: ਨੰ: ੯੪੮-੪੯, ੫੧, ੬੦-੬੩) ਵਿਚ ਅਮਰੀਕਾ ਅਤੇ ਯੌਰਪ ਦੇ ਕਵੀਆਂ ਦੇ 'ਪਿਤਾ', ਯੂਨਾਨ ਨਿਵਾਸੀ ਹੋਮਰ ਦੀਆਂ ਜਗਤ-ਪ੍ਰਸਿੱਧ ਮਹਾਂਕਾਵਿ ਰਚਨਾਵਾਂ 'ਇਲਯਡ' ਤੇ 'ਓਡੇਸੀ' ਵਿਚੋਂ ਕੁੱਝ ਸਾਰਾਂ ਦਾ ਵਾਰਤਕ ਵਿਚ ਸੁਤੰਤਰ ਉਲਥਾ ਹੈ । ਇਸ ਉਲਥੇ ਦਾ ਆਧਾਰ ਪੋਪ ਦੇ ਅੰਗ੍ਰੇਜ਼ੀ ਅਨੁਵਾਦ ਨੂੰ ਬਣਾਇਆ ਹੈ । ਟ੍ਰੈਕਟ ਦੇ ਆਰੰਭ ਵਿਚ ਕਵੀ ਦਾ ਜੀਵਨ-ਬ੍ਰਿਤਾਂਤ ਹੈ ਤੇ ਫਿਰ ਉਸਦੀ ਰਚਨਾ ਦੇ ਉਨ੍ਹਾਂ ਚੋਣਵੇਂ ਸਾਰਾਂ ਦਾ ਖੁਲ੍ਹਾ ਅਨੁਵਾਦ ਹੈ ਜੋ ਹਰ ਮਨੁਖ ਲਈ ਜੀਵਨ-ਮਾਰਗ ਉੱਤੇ ਇਕ ਚੇਤੰਨ ਰਹਿਨੁਮਾ ਦਾ ਕੰਮ ਕਰਦੇ ਹਨ ।

'ਦੋ ਯਾਤਰੂ' (ਟ੍ਰੈ: ਨੰ: ੧੧੪੬) ਅੰਗ੍ਰੇਜ਼ੀ ਦੇ Two Pilgrims ਦਾ ਵਿਸਤ੍ਰਿਤ ਅਨੁਵਾਦ ਹੈ । ਇਸ ਵਿਚ ਇਕ ਉਪਰ-ਪ੍ਰਾਕ੍ਰਿਤਕ ਕਹਾਣੀ ਦੁਆਰਾ ਧਾਰਮਕ ਅਤੇ ਸਦਾਚਾਰਕ ਸਿੱਖਿਆ ਪ੍ਰਦਾਨ ਕੀਤੀ ਗਈ ਹੈ । ਇਹ ਕਹਾਣੀ ਯਹੂਦੀਆਂ ਦੇ 'ਮਦੀਨੇ' ਯੂਰੋਸ਼ਲਮ ਨਾਲ ਸੰਬੰਧਿਤ ਹੈ ।

ਮਹਾਤਮਾ ਟਾਲਸਟਾਇ ਦੀ ਇਕ ਹੋਰ ਸਰਬ-ਪ੍ਰਿਯ ਕਹਾਣੀ How Much Land Does A

Man Need ?" ਦਾ ਅਨੁਵਾਦ 'ਇਕ ਆਦਮੀ ਨੂੰ ਕਿੰਨੀ ਭੌਂ ਲੋੜੀਂਦੀ ਹੈ' (ਟ੍ਰੈ: ਨੰ: ਪ੬) ਵਿਚ ਕੀਤਾ ਹੈ। ਇਹ ਟ੍ਰੈਕਟ ਮਨੁਖ ਨੂੰ ਪਦਾਰਥਕ ਰੁਚੀਆਂ ਦਾ ਪਰਿਤਿਆਗ ਕਰਕੇ ਸਦਾ-ਸੁਖਦਾਈ ਆਤਮਕ ਕੀਮਤਾਂ ਗ੍ਰਹਿਣ ਕਰਨ ਦੀ ਪ੍ਰੇਰਣਾ ਦਿੰਦਾ ਹੈ। 'ਧਰਮ ਪੁੱਤ੍ਰ' ਵੀ ਟਾਲਸਟਾਇ ਦੀ ਰਚਨਾ ਦਾ ਅਨੁਵਾਦ ਹੈ, ਜਿਸ ਵਿਚ ਫਰੀਦ ਦੇ ਸ਼ਲੋਕਾਂ—

> 'ਜੋ ਤੈਂ ਮਾਰਨਿ ਮੁਕੀਆਂ ਤਿਨਾ ਨ ਮਾਰਿ ਘੁੰਮਿ।
> ਆਪਨੜੈ ਘਰ ਜਾਈਐ ਪੈਰਿ ਤਿਨ੍ਹਾਂ ਦੇ ਚੁੰਮਿ ॥' ਤੇ
> ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨਾ ਹੰਢਾਇ।
> ਦੇਹੀ ਰੋਗ ਨਾ ਲਗਈ ਪਲੈ ਸਭੁ ਕਿਛੁ ਪਾਇ ॥'

ਦੀ ਹੀ ਵਿਆਖਿਆ ਹੈ।

"ਗਲਾਸਕ" (ਟ੍ਰੈ: ਨੰ ੯੯੪), ਸੱਚੀ, ਉੱਚੀ ਅਤੇ ਸਿਦਕੀ ਪ੍ਰੀਤ ਦੀ ਵਿਆਖਿਆ ਕਰਨ ਦੇ ਨਾਲ ਨਾਲ ਇੰਦ੍ਰੀਆਤਮਕ ਤੇ ਪਦਾਰਥਕ ਭੁੱਖਾਂ ਦਾ ਖੰਡਨ ਕਰਦਾ ਹੋਇਆ ਮਨੁੱਖਾਂ ਨੂੰ 'ਮੈਲੇ ਕਰਮ ਕਰੇ ਦੁਖ ਪਾਏ' ਦੇ ਗੁਰ-ਸਿਧਾਂਤ ਬਾਰੇ ਸੁਚੇਤ ਕਰਕੇ ਸੁਕਰਮ ਕਰਨ ਦੀ ਪ੍ਰੇਰਣਾ ਦਿੰਦਾ ਹੈ।

'ਜੀਵਨ ਸੁਕਰਾਤ ਹਕੀਮ' (ਟ੍ਰੈ: ਨੰ: ੩੫੨) 'ਰਾਬਿਨਸਨ ਕਰੂਸੋ' (ਟ੍ਰੈ: ਨੰ: ੩੬੩, ੬੪, ੬੬, ੬੭, ੭੧ ਤੇ ੮੪, ਸੱਤ ਭਾਗ), 'ਮਨੋਤ ਸੁਹਰਾਬ ਰੁਸਤਮ' (ਟ੍ਰੈ: ਨੰ: ੪੪੯) ਅਤੇ 'ਅਬਦਲੀ ਸੰਤ' (ਟ੍ਰੈ: ਨੰ: ੧੦੯੩-੯੪) ਆਦਿ ਕੁੱਝ ਇਕ ਹੋਰ ਅਨੁਵਾਦਿਤ ਰਚਨਾਵਾਂ ਹਨ, ਜਿਨ੍ਹਾਂ ਦਾ ਉਦੇਸ਼ ਵੀ ਇਹੋ ਹੈ ਕਿ ਪਾਠਕ ਸੱਚੀ, ਸੁੱਚੀ, ਸੁਹਿਰਦ ਤੇ ਮਾਨਵੀ ਜੀਵਨ-ਪੱਧਤੀ ਉਤੇ ਅਗ੍ਰਸਰ ਹੋ ਕੇ ਨਿਸ਼ਕਾਮ ਲੋਕ-ਭਲਾਇ ਕਰਨ।

ਕੁਝ ਇਕ ਚੋਣਵੇਂ ਸੰਪਾਦਿਤ, ਅਨੁਵਾਦਿਤ ਅਥਵਾ ਆਧਾਰਿਤ ਟ੍ਰੈਕਟਾਂ ਦੀ ਉਪਰ ਕੀਤੀ ਗਈ ਵਿਆਖਿਆ ਤੋਂ ਇਹ ਗੱਲ ਪ੍ਰਤੱਖ ਹੈ ਕਿ ਇਹ ਟ੍ਰੈਕਟ ਬਹੁ-ਗੁਣ ਸੰਪੱਨ ਹਨ, ਅਤੇ ਇਨ੍ਹਾਂ ਨੇ ਪੰਜਾਬੀ ਜਨਤਾ ਦੀ ਹਰ ਪਹਿਲੂ ਤੋਂ ਸੇਵਾ ਕੀਤੀ ਹੈ। ਪੰਜਾਬੀ ਬੋਲੀ ਦੀ ਉੱਨਤੀ, ਵਿੱਦਿਆ ਦਾ ਪ੍ਰਕਾਸ਼ ਤੇ ਪ੍ਰਚਾਰ, ਸਮਾਜ ਸੁਧਾਰ, ਸਦਾਚਾਰਕ ਉੱਨਤੀ ਆਦਿ ਗੁਣਾਂ ਦਾ ਦਾਨ ਦੇਣ ਤੋਂ ਬਿਨਾਂ ਇਨ੍ਹਾਂ ਨੇ ਰੂੜ੍ਹੀਵਾਦਿਤਾ, ਪ੍ਰਤਿਗਾਮਤਾ ਤੇ ਪੁਰਾਣੇ ਅੰਧ ਵਿਸ਼ਵਾਸ ਨੂੰ ਮੱਧਮ ਕਰਕੇ ਜਨਤਾ ਨੂੰ ਆਧੁਨਿਕ, ਪ੍ਰਗਤੀਸ਼ੀਲ, ਅਗ੍ਰਗਾਮੀ ਤੇ ਨਵੀਨ ਵਿਗਿਆਨਕ ਦ੍ਰਿਸ਼ਟੀਕੋਣ ਪ੍ਰਦਾਨ ਕਰਨ ਦੇ ਅਤਿਰਿਕਤ ਵਿਸ਼ਵ-ਵਿਆਪੀ ਮਨੁਖਾ ਜੀਵਨ ਦੇ ਹਰ ਖੇਤ੍ਰ—ਧਾਰਮਕ, ਸਮਾਜਕ ਤੇ ਸਦਾਚਾਰਕ ਤੇ ਮਾਨਵ-ਦਰਸ਼ਨ ਆਦਿ ਨੂੰ ਪੰਜਾਬੀ ਬੋਲੀ ਦੀ ਪਕੜ ਵਿਚ ਲਿਆਉਣ ਦਾ ਸਫਲ ਯਤਨ ਕੀਤਾ ਹੈ। ਸੋ, 'ਸੁਸਾਇਟੀ' ਦੀ ਪੰਜਾਬੀ ਬੋਲੀ ਨੂੰ ਦੇਣ ਅਦੁੱਤੀ ਹੈ।

## ੩. ਵਿਗਿਆਨਕ ਵਿਸ਼ੈ-ਭੰਡਾਰ

ਕਈ ਸਜਨ 'ਸੁਸਾਇਟੀ' ਨੂੰ ਯੋਗ ਮਹੱਤਤਾ ਪ੍ਰਦਾਨ ਕਰਨੋਂ ਸੰਕੋਚ ਕਰਦੇ ਹਨ, ਕਿਉਂਕਿ, ਉਨ੍ਹਾਂ ਦੇ ਵਿਚਾਰ ਅਨੁਸਾਰ ਇਸ ਸਾਹਿੱਤ-ਸਮਿਤੀ ਦਾ ਵਿਸ਼ੈ-ਖੇਤ੍ਰ 'ਧਰਮ' ਤਕ ਹੀ ਪ੍ਰਤਿਬੰਧਿਤ ਹੈ। ਪਰੰਤੂ, ਇਹ ਉਕਤੀਆਂ ਤੇ ਲਕਸ਼ ਅਜਿਹੇ ਸੱਜਨਾਂ ਦੀ ਸੁਸਾਇਟੀ ਪ੍ਰਤੀ ਕਿੰਚਿਤ ਅਤੇ ਅਲਪ ਵਾਕਫ਼ੀਅਤ ਦੇ ਸੂਚਕ ਹਨ। ਇਸ ਵਿਚ ਕੋਈ ਸੰਦੇਹ ਨਹੀਂ ਕਿ 'ਸੁਸਾਇਟੀ' ਦਾ ਮੁਖ ਲਕਸ਼, ਖੋਲਾ ਬਣ ਚੁੱਕੇ ਤੇ ਬਣ ਰਹੇ ਧਰਮ-ਰੂਪੀ ਭਵਨ ਦਾ ਪੁਨਰ ਨਿਰਮਾਣ ਹੀ ਸੀ ਤੇ ਹੈ, ਪਰੰਤੂ ਫਿਰ ਵੀ ਸਮੇਂ ਦੀ ਨਾੜੀ ਨੂੰ ਅਨੁਭਵ ਕਰਦਿਆਂ 'ਸੁਸਾਇਟੀ' ਨੇ, ਸਰਵ-ਜਨ ਚੇਤਨਾ-ਉਸਾਰੀ ਦੇ ਉੱਤਮ, ਪਵਿਤ੍ਰ ਅਤੇ ਮਾਨਵਵਾਦੀ ਉਦੇਸ਼ ਨੂੰ ਮੁੱਖ ਰਖਕੇ, ਮਾਨਵ-ਜੀਵਨ ਦੇ ਹਰ ਖੇਤ੍ਰ ਨਾਲ ਸੰਬੰਧਤ ਵਿਸ਼ਿਆਂ ਦੇ ਧਾਰਨੀ ਟ੍ਰੈਕਟਾਂ ਦੀ ਸਿਰਜਨਾ ਵੀ ਕੀਤੀ ਹੈ।

ਜੇ 'ਸੁਸਾਇਟੀ' ਦੇ ਸਮੁੱਚੇ ਟ੍ਰੈਕਟ-ਪਰਵਾਰ ਦਾ ਅਧਿਐਨ ਕਰੀਏ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਸ ਸਮਿਤੀ ਦਾ ਲਕਸ਼-ਬਿੰਦੂ ਕੇਵਲ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਤਕ ਹੀ ਸੀਮਤ ਨਹੀਂ ਸੀ ਸਗੋਂ ਪੰਜਾਬੀ ਸਾਹਿਤ ਖੇਤ੍ਰ ਵਿਚ ਵਿਗਿਆਨਕ ਵਿਸ਼ਿਆਂ ਦਾ ਅੰਕੁਰ ਵੀ ਸੁਸਾਇਟੀ ਦੁਆਰਾ ਹੀ ਅੰਕੁਰਿਤ ਹੋਇਆ। ਇਸ ਸੰਸਥਾ ਨੇ ਵਿਗਿਆਨ ਦੇ ਬਹੁ-ਪੱਖੀ ਵਿਸ਼ਿਆਂ ਉਤੇ ਟ੍ਰੈਕਟ ਪ੍ਰਕਾਸ਼ਿਤ ਕਰਕੇ ਆਪਣੇ ਪਾਠਕਾਂ ਤਕ ਪਹੁੰਚਾਏ। ਇਹ ਟ੍ਰੈਕਟ ਪੰਜਾਬੀ ਪਾਠਕਾਂ ਦੀ ਆਮ ਸੂਝ ਦਾ ਘੇਰਾ ਹੀ ਵਿਸਤ੍ਰਿਤ ਨਹੀਂ ਕਰਦੇ ਸਗੋਂ ਸਮੁੱਚੀ ਕੌਮ ਨੂੰ ਵਿਸ਼ਵ ਵਿਆਪੀ ਵਿਗਿਆਨਕ ਵਾਤਾਵਰਣ ਤੋਂ ਸੁਚੇਤ ਕਰਦੇ ਹੋਏ, ਵਿਗਿਆਨਕ ਯੁਗ ਦੇ ਨਾਲ ਨਾਲ ਪ੍ਰਗਤੀਸ਼ੀਲ ਹੋਣ ਦਾ ਸੰਦੇਸ਼ਾ ਵੀ ਦਿੰਦੇ ਹਨ। ਜਿਨ੍ਹਾਂ ਵਿਗਿਆਨਕ ਵਿਸ਼ਿਆਂ ਉਤੇ ਟ੍ਰੈਕਟ ਪ੍ਰਕਾਸ਼ਿਤ ਕੀਤੇ ਗਏ, ਉਹ ਨਿਮਨ ਲਿਖਤ ਹਨ :—

ਕ੍ਰਿਸ਼ੀ (Agriculture) — ਬਾਗਬਾਨੀ (Horticulture)
ਖਗੋਲ ਵਿਦਿਆ (Astronomy) — ਭੂਗੋਲ (Geography)
ਸੁਅਸਥ ਤੇ ਸਰੀਰ ਵਿਗਿਆਨ (Hygiene and Physiology) — ਬਨਸਪਤੀ ਤੇ ਜੀਵ-ਵਿਗਿਆਨ (Botany and Zoology)

ਆਦਿ

ਉਕਤ ਟ੍ਰੈਕਟਾਂ ਨੇ ਆਪਣੇ ਪ੍ਰਕਾਸ਼ ਨਾਲ ਅਨਪੜ੍ਹਤਾ ਦੇ ਅਨ੍ਹੇਰੇ ਕਾਰਣ ਪੈਦਾ ਹੋਈ ਅੰਧ-ਵਿਸ਼ਵਾਸ ਦੀ ਰੁਚੀ ਨੂੰ ਨਸ਼ਟ ਕਰਕੇ, ਪ੍ਰਜਾ ਨੂੰ ਨਵੀਨ, ਨਰੋਆ ਤੇ ਵਿਗਿਆਨਕ ਦ੍ਰਿਸ਼ਟੀਕੋਣ ਪ੍ਰਦਾਨ ਕੀਤਾ, ਅਤੇ ਇਨ੍ਹਾਂ ਟ੍ਰੈਕਟਾਂ ਸਦਕਾ ਪ੍ਰਤੀਗਾਮੀ, ਰੂੜੀਵਾਦੀ ਅਤੇ ਮਾਨਵ-ਆਤਮਕ ਕੀਮਤਾਂ ਦਾ ਸਥਾਨ ਨਵੀਨ, ਅਗ੍ਰਗਾਮੀ ਅਤੇ ਵਿਨੀਤ, ਮਾਨਵ-ਵਾਦੀ ਕੀਮਤਾਂ ਨੇ ਲੈ ਲਿਆ ਹੈ।

ਭਾਰਤ ਕ੍ਰਿਸ਼ੀ-ਪਧਾਨ ਦੇਸ਼ ਹੈ ਇਸ ਲਈ ਇਸ ਦੀ ਉੱਨਤੀ, ਉਤਕ੍ਰਸ਼ ਤੇ ਕਲਿਆਣ, ਕ੍ਰਿਸ਼ਕ-ਸ਼੍ਰੇਣੀ ਦੇ ਸੁਧਾਰ ਤੇ ਖੁਸ਼ਹਾਲੀ ਉਤੇ ਨਿਰਭਰ ਹੈ। ਪਰੰਤੂ ਸਦੀਆਂ ਤੋਂ ਸਾਡੇ ਦੇਸ਼ ਦੇ ਕਿਸਾਨਾਂ ਦੀ ਦਸ਼ਾ

ਬੜੀ ਤਰਸਯੋਗ ਰਹੀ ਹੈ। ਉਨ੍ਹਾਂ ਦੀ ਸੂਝ ਸੀਮਤ, ਖੇਤੀ ਕਰਨ ਦੇ ਸੰਦ ਪੁਰਾਣੇ, ਢੰਗ ਪ੍ਰਾਚੀਨ ਅਤੇ ਵਿਸ਼ਵਾਸ ਵੀ ਪਰੰਪਰਾ-ਬੱਧ ਪ੍ਰਤਿਗਾਮੀ ਸਨ। ਇਨ੍ਹਾਂ ਕਮੀਆਂ ਦੇ ਕਾਰਣ ਸਾਡੇ ਦੇਸ਼ ਦੇ ਕ੍ਰਿਸ਼ਕ ਆਰਥਕ ਸੰਕਟ ਦਾ ਸ਼ਿਕਾਰ ਬਣੇ ਰਹਿੰਦੇ ਅਤੇ ਉਨ੍ਹਾਂ ਦੀ ਮੰਦਹਾਲੀ ਸਮੂਚੇ ਰਾਸ਼ਟ੍ਰ ਤੇ ਦੇਸ਼ ਦੀ ਸਮ੍ਰਿਧੀ ਤੇ ਵਿਕਾਸਾਵਸਥਾ ਦੇ ਰਾਹ ਵਿਚ ਰੁਕਾਵਟ ਬਣਦੀ। ਸੋ ਦੇਸ਼ ਦੀ ਇਸ ਮੁਖ ਸਮੱਸਿਆ ਨੂੰ ਮੱਦੇ ਨਜ਼ਰ ਰਖਕੇ, ਕ੍ਰਿਸ਼ਕ ਸ਼੍ਰੇਣੀ ਦੇ ਅਗ੍ਰਗਮਨ ਅਤੇ ਕ੍ਰਿਸ਼ੀ ਦੀ ਵ੍ਰਿਧੀ ਲਈ ਸੁਸਾਇਟੀ ਨੇ ਕੁਝ ਟ੍ਰੈਕਟ ਅਜਿਹੇ ਪ੍ਰਕਾਸ਼ਿਤ ਕੀਤੇ ਜਿਨ੍ਹਾਂ ਦੁਆਰਾ ਉੱਨਤ ਵਿਦੇਸ਼ੀ ਕੌਮਾਂ ਵਿਚ ਪ੍ਰਚਲਿਤ ਕ੍ਰਿਸ਼ੀ ਦੀਆ ਨਵੀਆਂ ਵਿਗਿਆਨਕ ਵਿਧੀਆਂ ਦਾ ਪ੍ਰਚਾਰ ਆਪਣੇ ਦੇਸ਼ ਦੇ ਕਿਸਾਨਾਂ ਵਿਚ ਕੀਤਾ। ਇਨ੍ਹਾਂ ਟ੍ਰੈਕਟਾਂ ਦੀ ਅਗਵਾਈ ਵਿਚ ਖੇਤੀ ਕਰਕੇ ਪੰਜਾਬੀ ਕ੍ਰਿਸ਼ਕਾਂ ਨੇ ਸਭੂਲ ਲਾਭ ਪ੍ਰਾਪਤ ਕੀਤਾ ਹੈ।

ਖੇਤੀ-ਵਾੜੀ (ਟ੍ਰੈ: ਨੰ ੪੭੯ ਤੋਂ ੪੮੨, ੪ ਭਾਗ) ਵਿਚ, ਕਿਸਾਨਾਂ ਅੰਦਰ ਖੇਤੀ-ਵਾੜੀ ਸੰਬੰਧੀ ਬਹੁਪਖੀ, ਗੁਣਕਾਰੀ ਗਿਆਨ ਦਾ ਸੰਚਾਰ ਕਰਨ ਦਾ ਸਫਲ ਉਪਰਾਲਾ ਹੈ। ਉਰਵਰ ਧਰਤੀ ਦੀਆਂ ਕਿਸਮਾਂ, ਕਿਨ੍ਹਾਂ ਕਿਨ੍ਹਾਂ ਫਸਲਾਂ ਲਈ ਕਿਸ ਕਿਸ ਪ੍ਰਕਾਰ ਦੀ ਧਰਤੀ ਲੋੜੀਂਦੀ ਹੈ, ਭਿੰਨ ਭਿੰਨ ਫਸਲਾਂ ਲਈ ਪਾਣੀ ਦੀ ਆਵੱਸ਼ਕਤਾ ਤੇ ਸਿੰਜਣ ਦਾ ਸਮਾਂ, ਗੋਹੇ, ਕੂੜੇ, ਚੂਨੇ, ਹੱਡੀਆਂ ਤੇ ਅੰਗ੍ਰੇਜ਼ੀ ਖਾਦਾਂ ਆਦਿ ਦੀ ਅਨਿਵਾਰਯਤਾ ਤੇ ਮਾਤ੍ਰਾ, ਅਤੇ ਬੀਜ ਤੇ ਬੀਜਣ ਦੇ ਢੰਗ ਆਦਿ, ਖੇਤੀ ਵਾੜੀ ਦੇ ਹਰ ਪੱਖ ਉਤੇ ਰੌਸ਼ਨੀ ਪਾਈ ਹੈ। ਇਸ ਦੇ ਅਤਿਰਿਕਤ ਕੁੰਗੀ, ਤੇਲਾ, ਟਿੱਡਾ ਆਦਿ ਸਭ ਰੋਗ ਤੇ ਉਨ੍ਹਾਂ ਦੇ ਯੋਗ ਵਿਗਿਆਨਕ ਇਲਾਜ ਵੀ ਅੰਕਿਤ ਕੀਤੇ ਹਨ। ਨਾਲ ਹੀ ਹਰ ਪ੍ਰਕਾਰ ਦੀਆਂ ਦੇਸੀ ਤੇ ਵਿਦੇਸ਼ੀ ਫਲ, ਸਬਜ਼ੀਆਂ ਤੇ ਅਨਾਜ ਦੇ ਬੀਜਣ, ਪਰਵਰਿਸ਼ ਕਰਨ ਤੇ ਕਟਣ ਦੇ ਢੰਗ ਤੇ ਸਮੇਂ ਆਦਿ ਦਾ ਵੇਰਵੇ ਸਹਿਤ ਵਰਣਨ ਹੈ।

ਖੇਤੀ-ਬਾੜੀ ਨਾਲ ਸੰਬੰਧਿਤ ਹਰ ਅੰਗ ਦੀਆਂ ਕੁਝ ਕੁ ਪਾਲਾਂ ਪ੍ਰਮਾਣ ਵਜੋਂ ਨਿਮਨ ਅੰਕਿਤ ਹਨ :—

> "......ਭੋਂ—ਅਮੂਮਨ ਸਾਰੀਆਂ ਸਬਜ਼ੀਆਂ ਤੇ ਤਰਕਾਰੀਆਂ ਉਹਨਾਂ ਖੇਤਾਂ ਵਿਚ ਹੋ ਸਕਦੀਆਂ ਹਨ ਜਿਨ੍ਹਾਂ ਵਿਚ ਮਟਰ ਤੇ ਕਣਕ ਹੋ ਸਕਦੀ ਹੈ।.....(ਪੰ: ੬, ੭)

### ਭਿੰਡੀ

ਸਮਾਂ—ਮੈਦਾਨਾਂ ਵਿਚ ੧੫ ਫਰਵਰੀ ਤੋਂ ੧੫ ਸਾਵਣ ਤਕ ਤੇ ਪਹਾੜਾਂ ਵਿਚ ੧੫ ਵਿਸਾਖ ਤੋਂ ੧੫ ਹਾੜ ਤਕ।

ਭੋਂ—ਉਂਜ ਤਾਂ ਹਰ ਇਕ ਤਰ੍ਹਾਂ ਦੀ ਭੋਂ ਵਿਚ ਭਿੰਡੀ ਹੋ ਸਕਦੀ ਹੈ, ਪਰੰਤੂ ਨਰਮ ਤੇ ਤਾਕਤਵਰ ਭੋਂ ਜਿਸ ਨੂੰ ਪਹਿਲਾ ਖਾਦ ਦਿਤੀ ਗਈ ਹੋਵੇ ਇਸ ਦੇ ਵਾਸਤੇ ਬਹੁਤ ਹੀ ਅੱਛੀ ਹੈ।

ਬੀਜਣ ਦਾ ਢੰਗ—ਇਕ ਕਿਆਰੀ ਵਿਚ ਪਹਿਲਾ ਇਸ ਦੀ ਪਨੀਰੀ ਬੀਜਣੀ ਚਾਹੀਦੀ ਹੈ, ਜਦ

ਉਹ ਚਾਰ ਪੰਜ ਇੰਚ ਦੇ ਲਗਭਗ ਹੋ ਜਾਣ ਤਾਂ ਉਥੇ ਅੱਡ ਅੱਡ ਕਿਆਰੀਆਂ ਵਿਚ ਦੋ ਦੋ ਫੁਟ ਦੀ ਵਿਥ ਤੇ ਲਗਾ ਦੇਣੀਆਂ ਚਾਹੀਦੀਆ ਹਨ, ਖੁਸ਼ਕ ਮੌਸਮ ਵਿਚ ਚੌਥੇ ਪੰਜਵੇਂ ਦਿਨ ਪਾਣੀ ਦੇਂਦੇ ਰਹਿਣਾ ਚਾਹੀਦਾ ਹੈ ......

......ਗਰਮੀਆਂ ਦੇ ਮੌਸਮ ਵਿਚ ਇਸ ਦੀ ਤਰਕਾਰੀ ਗੁਣਕਾਰੀ ਤੇ ਖਾਸ ਕਰ ਮਰਦਾਂ ਵਾਸਤੇ ਬਹੁਤ ਹੀ ਮੁਫੀਦ ਖਿਆਲ ਕੀਤੀ ਜਾਂਦੀ ਹੈ।' (ਪੰ: ੨੭-੨੮)

### ਗੰਨਾ

ਸਮਾਂ—'ਚੇਤਰ'

ਖਾਦ—ਗੰਨੇ ਦੀ ਫਸਲ ਦੇ ਵਾਸਤੇ......ਹੱਡੀਆਂ ਦਾ ਬੂਰਾ ਜੇ ਜ਼ਮੀਨ ਵਿਚ ਮਿਲਾ ਦਿਤਾ ਜਾਏ ਤਦ ਫਸਲ ਬਹੁਤ ਉਮਦਾ ਹੁੰਦੀ ਹੈ।.....ਗੋਬਰ ਜਿਸ ਦੀ ਮਿਕਦਾਰ ਇਕ ਘੁਮਾ ਵਿਚ ਪੰਜ ਛੇ ਸੌ ਮਣ ਤੋਂ ਕਿਸੇ ਤਰਾਂ ਘਟ ਨਹੀਂ ਹੋਣੀ ਚਾਹੀਦੀ। ਜੇ ਇਸ ਦੇ ਨਾਲ ਕੱਲਰ ਵੀ ਮਿਲਾ ਦਿਤਾਂ ਜਾਏ ਤਾਂ ਕਈ ਤਰ੍ਹਾਂ ਦੇ ਕੀੜਿਆਂ ਤੋਂ ਫਸਲ ਬਚ ਜਾਏਗੀ।......

ਤਿਆਰ—ਗੰਨਾ ਬੀਜਣ ਤੋਂ ਪੰਜ ਛੇ ਮਹੀਨੇ ਪਹਿਲਾਂ ਖੇਤ ਵਿਚ ਖੂਬ ਗਹਿਰੇ ਗਹਿਰੇ ਹਲ ਚਲਾਣੇ ਚਾਹੀਦੇ ਹਨ..........

'ਸੱਤੀਂ ਸੀਵੀਂ ਗਾਜਰਾਂ, ਸੌ ਸੀਵੀਂ ਕਮਾਦ'।

ਅਰਥਾਤ ਗੰਨਾ ਬੀਜਣ ਤੋਂ ਪਹਿਲਾਂ ਸੌ ਦਫਾ ਹਲ ਚਲਾਣਾ ਚਾਹੀਦਾ ਹੈ।........

(ਪੰ: ੧੩੪-੩੯)

ਇਸ ਤੋਂ ਬਿਨਾਂ ਗੰਨੇ ਦੇ ਬੀਜਣ ਦੇ ਢੰਗ, ਪਾਣੀ ਦੇਣ, ਗੋਡੀ ਤੇ ਰਾਖੀ ਆਦਿ ਬਾਰੇ ਵੀ ਲਿਖਿਆ ਹੈ। ਤੇ ਲਾਭ :—

"...... ਤੇ ਸਭ ਤੋਂ ਵਧ ਕੇ ਇਸ (ਗੰਨੇ) ਦੀ ਖੂਬੀ ਇਹ ਹੈ ਕਿ ਆਪਣੀਂ ਕੱਖੀਂ ਆਪ ਹੀ ਸੜਦਾ ਹੈ।............" (ਪੰ: ੧੩੮)........................ ....... ਆਦਿ।

"ਫਲ ਕਾਰਨ ਫੂਲੀ ਬਨਰਾਇ ॥"

ਨਾਨਾ ਪ੍ਰਕਾਰ ਦੀਆਂ ਸਬਜ਼ੀਆਂ, ਦਾਲਾਂ ਤੇ ਅਨਾਜ ਆਦਿ ਦੀ ਖੇਤੀ ਤੋਂ ਪਰਿਚਿਤ ਕਰਾਉਣ ਉਪਰੰਤ 'ਫਲ' ਨਾਮਕ ਟ੍ਰੈਕਟਾਂ (ਨੰ: ੪੯੮-੫੦੦, ਤਿੰਨ ਭਾਗ) ਵਿਚ ਭਾਰਤੀ ਅਤੇ ਵਿਦੇਸ਼ੀ ਫਲਾਂ ਦੇ ਸੰਬੰਧ ਵਿਚ ਵੀ ਬੜੀ ਵਿਸ਼ਾਲ ਅਤੇ ਗੁਣਕਾਰੀ ਵਾਕਫੀਅਤ ਦਿਤੀ ਹੈ, ਜੋ ਸਾਡੇ ਦੇਸ ਦੇ ਬਾਗਬਾਨਾਂ ਲਈ ਅਤਿ ਹੀ ਲਾਭਦਾਇਕ ਸਿਧ ਹੋਈ ਹੈ। ਫਲਾਂ ਦਿਆ ਬੂਟਿਆਂ ਦੇ ਬੀਜਣ, ਪਰਵਰਿਸ਼ ਤੇ ਰੋਗਾਂ ਤੋਂ ਬਚਾਓ ਆਦਿ ਲਈ ਅਨੁਭਵੀ, ਯੋਗ ਪਰ ਵਿਗਿਆਨਿਕ ਵਿਧੀਆਂ ਦਾ ਨਿਰੂਪਣ ਕੀਤਾ ਹੈ। ਫਲ ਉਪਜਾਉਣ ਦੇ ਹਰ ਢੰਗ ਅਰਥਾਤ ਬੀਜ, ਪੈਂਵਦ ਤੇ ਕਲਮ ਦਾ ਸੁਵਿਸਤਾਰ, ਸਪਸ਼ਟ ਅਤੇ ਸਰਲ ਵਰਨਣ ਹੈ। ਫਲਾਂ ਦੇ ਘਾਤਿਕ ਮੱਕੜੀ, ਚਮਗਿੱਦੜ, ਸਹਿਆ, ਸਿਉਂਕ ਆਦਿ ਤੋਂ ਰੱਖਿਆ ਲਈ ਨਵੀਨ ਜੁਗਤੀਆਂ ਦਾ

ਪ੍ਰਯੋਗ ਦਸਿਆ ਹੈ । ਪ੍ਰਯੋਗ ਵਿਚ ਆਉਣ ਵਾਲੀਆਂ ਦਵਾਈਆਂ ਤੇ ਹਥਿਆਰਾਂ ਆਦਿ ਦੇ ਵੀ ਸੰਕੇਤ ਤੇ ਸੁਝਾਓ ਦਿਤੇ ਹਨ। ਪ੍ਰਮਾਣ ਵਜੋਂ :—

**'ਫਾਲਸਾ'**—'ਬੀਜਣ ਦਾ ਢੰਗ' – ਬਰਸਾਤ ਦੇ ਦਿਨਾਂ ਵਿਚ ਬੀਜ, ਕਲਮ ਨਾਲ ਉਤਪੰਨ ਕੀਤੇ ਜਾਂਦੇ ਹਨ, ਚਗੀ ਕਿਸਮ ਦੇ ਬੂਟੇ ਦਾਬ ਨਾਲ ਵੀ ਪੈਦਾ ਕੀਤੇ ਜਾ ਸਕਦੇ ਹਨ।.........
ਇਹ ਦੋ ਤਰ੍ਹਾਂ ਦਾ ਹੁੰਦਾ ਹੈ, ਮਿੱਠਾ ਅਤੇ ਖੱਟਾ। ਮਿੱਠਾ, ਪੱਕਣ ਤੇ ਜਦ ਇਸਦਾ ਰੰਗ ਕਾਲਾ ਤੇ ਲਾਲ ਹੋ ਜਾਏ—ਖਾਣ ਦੇ ਕੰਮ ਆਉਂਦਾ ਹੈ। ਤੇ ਖੱਟੇ ਦਾ ਸ਼ਰਬਤ ਬਣਦੇ ਹਨ।... ....

ਧਿਆਨਯੋਗ—ਜਦ ਬੂਟਾ ਫਲ ਦੇ ਚੁੱਕੇ ਤਦ ਉਸ ਦੀਆਂ ਡਾਲੀਆਂ ਨੂੰ ਕੱਟ ਦੇਣਾ ਲਾਭਦਾਇਕ ਸਾਬਤ ਹੋਵੇਗਾ।" (ਪੰ: ੭੦)

ਇਸ ਤੋਂ ਬਿਨਾਂ ਹੋਰ ਹਰ ਭਾਂਤ ਦੇ ਫਲਪ੍ਰਤੀ ਪੂਰੀ ਵਾਕਫੀਅਤ ਦਿਤੀ ਗਈ ਹੈ। ਸਟਰਾ ਬਰੀ (Straw Berry) ਬਾਰੇ ਪੂਰੀ ਵਾਕਫੀਅਤ ਦੇਂਦਿਆਂ ਹੋਇਆਂ ਉਸ ਵਿਚਲੇ ਭਿੰਨ ਭਿੰਨ ਅੰਸ਼ ਵੀ ਦਿਤੇ ਹਨ :—

| | | |
|---|---|---|
| ਪੋਟਾਸ਼ | Potassium | 2.7 |
| ਫਾਸਫੋਰਕ ਐਸਡ | Phosphoric acid | .28 |
| ਸੋਡਾ | Carbonate of Sodium | 8.48 |
| ਸਲਫਰਕ ਐਸਡ | Sulphuric acid | 3.15 |
| ਲਾਈਮ | Lime | 14.21 |
| ਸਲਿਕਾ | Sillica | 14.21 |
| ਮਿਗਨੈਸ਼ੀਆ | Magnesium | 1.37 |

ਇਸ ਦੇ ਅਤਿਰਿਕਤ ਫਲਾਂ ਦੇ ਭਿੰਨ ਭਿੰਨ ਰੋਗਾਂ ਦੇ ਵਿਗਿਆਨਿਕ ਇਲਾਜ ਵੀ ਦਿਤੇ ਹਨ। ਇਹ ਸਭ ਅੱਜ ਦੇ ਵਿਸ਼ੇ ਖੇਤੀ-ਬਾੜੀ (Agriculture) ਦਾ ਪ੍ਰਰਵਸ਼ ਕਹੇ ਜਾ ਸਕਦੇ ਹਨ।

ਫਲ ਨਾਮਕ ਟ੍ਰੈਕਟ ਵਿਚ ਹੀ ਪਸ਼ੂਆਂ ਦੀਆਂ ਬੀਮਾਰੀਆਂ ਤੇ ਉਨ੍ਹਾਂ ਦੇ ਇਲਾਜ ਵੀ ਦਿਤੇ ਹਨ। ਨਮੂਨੇ ਵਜੋਂ :—

"ਮੋਹਖਰ"—ਇਹ ਇਕ ਤਰ੍ਹਾਂ ਦਾ ਬਖਾਰ ਹੁੰਦਾ ਹੈ, ਮੂੰਹ ਤੇ ਪੈਰਾਂ ਉੱਤੇ ਦਾਣਿਆ ਦਾ ਨਿਕਲਣਾ ਬਦਨ ਦਾ ਗਰਮ ਹੋਣਾ ਤੇ ਕੰਬਣਾ, ਹੋਠ ਚੱਟਣਾ, ਮੂੰਹ ਵਿਚੋਂ ਥੁਕ ਵੱਗਣਾ, ਚਲ ਫਿਰ ਨਾ ਸਕਣਾ, ਕੁਝ ਨਾ ਖਾਣਾਂ।

ਇਲਾਜ—"ਨਰਮ ਤੇ ਹਰੀ ਘਾਹ ਖੁਆਣਾਂ, ਬਦਨ ਸਾਫ਼ ਰਖਣਾ, ਹਵਾਦਾਰ ਜਗ੍ਹਾ ਤੇ ਬੰਨ੍ਹਣਾ,

ਫਟਕੜੀ ਨਾਲ ਗਰਾਰੇ ਕਰਾਣਾ, ਖੁਰ ਤੇ ਪੈਰਾਂ ਉੱਤੇ ਕੌਲੇ ਅਤੇ ਨਿੰਮ ਦੇ ਪੱਤਰਾਂ ਦਾ ਪੁਲਟਸ ਬੰਨਣਾ, ਖੁਰਾਂ ਦੇ ਵਿਚਕਾਰ ਕਪੜੇ ਦੀ ਪੱਟੀ ਬੰਨਣਾ। (ਪੰਨਾ ੧੯੬)

ਟ੍ਰੈਕਟ ਨੰ: ੪੪੫ 'ਮੰਗਲ ਦੀ ਸਜਰੀ ਸੈਰ' ਖਗੋਲ ਵਿਦਿਆ ਨਾਲ ਸੰਬੰਧਤ ਇਕ ਬੜਾ ਹੀ ਅੰਵੇਸ਼ਣ-ਭਰਪੂਰ ਲੇਖ ਹੈ, ਜਿਸ ਵਿਚ ਮੰਗਲ ਗ੍ਰਹਿ ਪ੍ਰਤੀ ਜਗਤ ਪ੍ਰਸਿਧ ਪਦਾਰਥ-ਵਿਗਿਆਨੀਆਂ-ਫਲੈਮੇਰੀਨ, ਸਰ ਰਾਬਰਟ ਬਾਲ, ਸਰ ਵਿਲੀਅਮ ਰੀਮਸੇ, ਸਰ ਪ੍ਰਸੇਵਲ ਲੋਵੇਲ, ਪ੍ਰੋ: ਗੋਰੋਰੀ, ਜਨੇਵਾ ਦੀ ਪ੍ਰੋ: ਫਲੋਰ ਨਵਾਈ, ਨੋਕਰ, ਫਰਾਂਸ ਦੇ ਅਡਮੰਡ ਸਪ੍ਰੇਗੀ, ਵਿਲੀਅਮ ਮਾਰਕੋਨੀ, ਨਕੋਲਾਟਸਲਾ, ਤੇ ਪ੍ਰੋ: ਡਗਲਸ ਦੀਆਂ ਸੰਮਤੀਆਂ ਇੱਕਤ੍ਰ ਕਰਕੇ ਜਨ-ਸਾਧਾਰਣ ਨੂੰ ਵੀ ਪਦਾਰਥ-ਵਿਦਿਆ ਦੇ ਗੂੜ੍ਹੇ ਤੇ ਵਿਸਮਾਦ ਜਨਕ ਭੇਦਾਂ ਤੋਂ ਪਰਿਚਿਤ ਕਰਾਇਆ ਹੈ। ਮੰਗਲ ਉੱਤੇ ਵੱਸਦੇ ਮਨੁੱਖਾਂ ਦੀ ਸਰੀਰਕ ਬਣਤਰ ਬਾਰੇ ਵਖ ਵਖ ਰਾਵਾਂ ਦਿੱਤੀਆਂ ਹਨ। ਪ੍ਰਮਾਣ ਵਜੋਂ :—

"......ਅਮਾਨੋਵਿਲ ਦੀ ਸੰਮਤੀ ਵਿਚ ਮੰਗਲ ਦੇ ਪੁਰਖ ਬਹੁਤ ਕੁਝ ਜ਼ਮੀਨ ਦੇ ਪੁਰਖਾਂ ਵਾਂਗ ਹਨ। ਪਰ ਉਨ੍ਹਾਂ ਦੀਆਂ ਠੋਡੀਆਂ ਹੈ ਨਹੀਂ, ਪੈਰਾਂ ਦੇ ਥਾਂ ਖੁਰ ਹਨ, ਤੇ ਬਾਂਦਰ ਵਾਂਗ ਉਨ੍ਹਾਂ ਦੀ ਪੂਛਲ ਵੀ ਹੁੰਦੀ ਹੈ। ਪ੍ਰੋ: ਫਲੋਰ ਨਵਾਈ ਜੋ ਜਨੇਵਾ ਵਿਚ ਸਭ ਤੋਂ ਤਕੜੀ ਪਦਾਰਥ ਵਿਦਿਆ ਦੀ ਪੰਡਤ ਹੈ, ਇਸ ਦੀ ਸੰਮਤੀ ਵਿਚ ਮੰਗਲ ਦੇ ਵਸਨੀਕ ਸ਼ਕਲ ਸੂਰਤ ਵਿਚ ਬਿਲਕੁਲ ਇਥੋਂ ਦੇ ਆਦਮੀਆਂ ਨਾਲ ਮਿਲਦੇ ਹਨ, ਇਹ ਖੋਜ ਉਨ੍ਹਾਂ ਨੇ ਯੋਗ ਸ਼ਕਤੀ (ਮੈਸਮਰੇਜ਼ਮ) ਨਾਲ ਕੀਤੀ ਹੈ। ....(ਮੰਗਲ ਵਾਸੀਆਂ ਦੀਆਂ ਬਾਹਵਾਂ ਵੀ ਹਨ...... ਮੰਗਲ ਦੇ ਵਸਨੀਕਾਂ ਸੰਬੰਧੀ ਸੱਜਰੀ ਸੰਮਤੀ ਜੋ ਫਰਾਂਸ ਦੇ ਇਕ ਭਾਰੀ ਪਦਾਰਥ ਵਿਦਿਆ ਦੇ ਦਾਨੇ ਐਡਮੰਡ ਸਪ੍ਰੇਗੀ ਦੀ ਬੜੇ ਚਿਰ ਦੀ ਖੋਜ ਦਾ ਸਿੱਟਾ ਹੈ, ਏਹ ਹੈ ਕਿ ਮੰਗਲ ਦੇ ਪੁਰਸ਼ਾਂ ਦੀ ਬਣਾਵਟ ਉੱਕਾ ਸਾਦੀ ਹੈ ਜਹੀ ਕਿ ਕਿਸੇ ਸਮੇਂ ਵਿਚ ਧਰਤੀ ਦੇ ਉਨ੍ਹਾਂ ਜੀਵਾਂ ਦੀ ਸੀ ਜਿਨ੍ਹਾਂ ਤੋਂ ਪੁਰਸ਼ ਪੈਦਾ ਹੋਇਆ, ਇਨ੍ਹਾਂ ਦੀਆਂ ਆਦਤਾਂ ਦੇ ਗੁਣ ਜ਼ਮੀਨ ਦੇ ਪੁਰਖਾਂ ਵਰਗੇ ਹਨ, ਉਨ੍ਹਾਂ ਦੀਆਂ ਬਾਹਵਾਂ ਵੀ ਹਨ ਪਰ ਹੱਥ ਹੈ ਨਹੀਂ, ਹੋਰ ਇਹ ਕਿ ਉਹ ਪੌਣ ਵਿਚ ਪੰਛੀਆਂ ਵਾਂਗ ਉੱਡਦੇ ਤੇ ਤਾਰੀਆਂ ਲੈਂਦੇ ਫਿਰਦੇ ਹਨ, ਉਹ 'ਪੁਰਸ਼ ਪੰਖੇਰੂ' ਹਨ।......ਆਦਿ (ਪੰਨਾ ੯-੨੧)

ਟ੍ਰੈਕਟ 'ਗ੍ਰਹਨ' ਵਿਚ ਸੂਰਜ ਤੇ ਚੰਦ ਗ੍ਰਹਨਾਂ ਬਾਰੇ ਚਿਤ੍ਰ ਬਣਾ ਬਣਾ ਕੇ ਬੜੇ ਸਰਲ ਢੰਗ ਨਾਲ ਸਪਸ਼ਟ ਕੀਤਾ ਹੈ ਕਿ ਗ੍ਰਹਣ ਲਗਣ ਦਾ ਕਾਰਨ ਵਿਗਿਆਨਕ ਹੈ। ਗ੍ਰਹਨਾਂ ਬਾਰੇ ਪ੍ਰਚਲਿਤ ਕਾਰਣ ਜਿਵੇਂ ਕਿ ਲੋਕਾਂ ਦੇ ਪਾਪ ਤੇ ਰਾਹੂ ਕੇਤੂ ਆਦਿ ਦੀਆਂ ਮਿਥਿਹਾਸਕ ਦੰਤ-ਕਥਾਵਾਂ ਦਾ ਖੰਡਨ ਵੀ ਕੀਤਾ ਹੈ। ਇਸ ਟ੍ਰੈਕਟ ਵਿਚ ਇਕ ਭੈਣ ਆਪਣੇ ਛੋਟੇ ਵੀਰ ਨੂੰ ਗ੍ਰਹਨ ਬਾਰੇ ਵਿਗਿਆਨਕ ਵਾਕਫੀਅਤ ਦਿੰਦੀ ਹੋਈ ਤਰਕਸ਼ੀਲ ਢੰਗ ਨਾਲ ਰਾਹੂ ਕੇਤੂ ਦੇ ਵਹਿਮ ਤੇ ਮਿਥਿਹਾਸ ਨੂੰ ਇਉਂ ਖੰਡਿਤ ਕਰਦੀ ਹੈ :—

"......ਇਸ ਦਾ ਠੀਕ ਨਾ ਹੋਣਾ ਇਉਂ ਠੀਕ ਸਿੱਧ ਹੁੰਦਾ ਹੈ, ਬੋਧੀ ਮੰਨਦੇ ਹਨ ਕਿ ਰਾਹੂ ੪੮੦੦੦

ਮੀਲ ਲੰਮਾ, ਛਾਤੀ ੧੨੦੦੦ ਮੀਲ, ਸਿਰ ੯੦੦੦ ਮੀਲ ਤੇ ਨੱਕ ੩੦੮੦ ਤੇ ਮੂੰਹ ੩੦੦੦ ਮੀਲ ਹੈ। ਹੁਣ ਸੋਚਣ ਦੀ ਬਾਤ ਹੈ ਕਿ ਸੂਰਜ ਐਡਾ ਗਰਮ ਹੈ ਕਿ ਉਸ ਵਿਚ ਕੋਈ ਚੀਜ਼ ਨਿੱਗਰ ਨਹੀਂ ਰਹਿ ਸਕਦੀ, ਸਗੋਂ ਹਰ ਸ਼ੈ ਪੰਘਰ ਕੇ ਫੇਰ ਹਵਾ ਵਾਙੂ ਹੋ ਜਾਂਦੀ ਹੈ। ਉਥੇ ਰਾਹੂ ਕਿਕੂੰ ਪੰਘਰ ਨਹੀਂ ਜਾਂਦਾ। ਦੂਜੇ ਦੇਉਤੇ ਜੋ ਘਾਬਰ ਕੇ ਨਸਦੇ ਕਹੇ ਹਨ, ਉਹ ਉਸ ਦੇ ਮੂੰਹ ਨੂੰ ਕਿਉਂ ਨਹੀਂ ਸਾੜ ਦਿੰਦੇ ? ਤੀਜੇ ੩੦੦੦ ਮੀਲ ਮੂੰਹ ਵਿਚ ਸੂਰਜ ਕਿਸ ਤਰ੍ਹਾਂ ਆਉਂਦਾ ਹੈ, ਸੂਰਜ ਤਾਂ ਆਪ ਇਤਨਾ ਵੱਡਾ ਹੈ ਕਿ ਸਾਡੀਆਂ ਲੱਖਾਂ ਧਰਤੀਆਂ ਉਸ ਵਿਚ ਸਮਾ ਜਾਣ।......ਤੇ ਧਰਤੀ ਦਾ ਕੁਤਰ (ਵਿਚਲਾ ਸੂਤ) ਅਠ ਹਜ਼ਾਰ ਮੀਲ ਲੰਮਾ ਹੈ। ਸਾਡੇ ਦੇਸ਼ ਵਿਚ ਇਕ ਜੈਨ ਕਰਕੇ ਹੋਰ ਧਰਮ ਹੈ, ਉਨ੍ਹਾਂ ਦੀ ਵਯਾਖਯਾ ਵੀ ਇਸੇ ਤਰਾਂ ਦੀ ਹੈ ਜਿਸ ਵਿਚ ਵਿਦਿਆ ਦੀ ਬਾਤ ਕੋਈ ਨਹੀਂ ਹੈ।.....' ਆਦਿ (ਪੰ: ੯-੧੦)

'ਕੁਦਰਤ ਦੇ ਚਮਤਕਾਰ' ਨਾਮਕ ਟ੍ਰੈਕਟ ਵਿਚ ਭਿੰਨ ਭਿੰਨ ਪ੍ਰਾਕ੍ਰਿਤਕ ਕੌਤਕਾਂ ਦਾ ਬ੍ਰਿਤਾਂਤ ਹੈ। ਪਹਿਲੇ ਭਾਗ (ਟ੍ਰੈ: ਨੰ: ੨੨੪) ਵਿਚ ਤਿੰਨ ਪ੍ਰਕਾਰ ਦੀਆਂ ਦੈਵੀ ਅੱਗਾਂ ਜਾਂ ਤਪਸ਼ਾਂ, ਉਨ੍ਹਾਂ ਦੇ ਵਚਿੱਤਰ ਵਿਸਮਾਦ-ਜਨਕ ਚਮਤਕਾਰ ਤੇ ਉਨ੍ਹਾਂ ਦੇ ਪ੍ਰਭਾਵ ਆਦਿ ਦਾ ਵਰਣਨ ਕੀਤਾ ਹੈ। ਬੜਵਾਨਲ (ਧਰਤੀ ਅੰਦਰਲੀ ਤਪਸ਼), ਦਾਵਾਨਲ (ਜੰਗਲ ਦੀ ਅੱਗ) ਤੇ ਜਠਰਾਨਲ (ਮਨੁਖੀ ਸ਼ਰੀਰ ਦਾ ਨਿੱਘ) ਦੇ ਸੰਬੰਧ ਵਿਚ ਵਿਗਿਆਨਕ ਵਿਚਾਰ ਵਿਅਕਤ ਕੀਤੇ ਹਨ। ਬੜਵਾਨਲ ਅਰਥਾਤ ਧਰਤੀ ਦੀ ਅੱਗ ਨਾਲ ਸੰਬੰਧਤ ਅੱਗ ਦੀਆਂ ਲਾਟਾਂ, ਜੁਆਲਾ-ਮੁਖੀ ਪ੍ਰਬਤ, ਗਰਮ ਪਾਣੀ ਦੇ ਚਸ਼ਮੇ ਤੇ ਤਪਤ ਹਵਾੜਾਂ ਆਦਿ ਬਾਰੇ ਤਤਕਾਲ ਤਕ ਹੋ ਚੁਕੀ ਖੋਜ ਦੇ ਆਧਾਰ ਤੇ ਪੂਰਣ ਬਹੁਪਖੀ ਗਿਆਨ ਦਾ ਪ੍ਰਸਾਰ ਕਰਨ ਤੋਂ ਬਿਨਾ 'ਕੁਦਰਤ ਦੇ ਚਮਤਕਾਰ' ਦੇ ਤੀਜੇ ਭਾਗ 'ਅਨੋਖੀ ਡੈਣ' (ਟ੍ਰੈ: ਨੰ: ੩੧੦) ਵਿਚ ਬੜੀ ਪ੍ਰਭਾਵਸ਼ਾਲੀ ਤੇ ਉਤਸੁਕਤਾਪੂਰਨ ਵਾਰਤਾਲਾਪ ਰਾਹੀਂ 'ਕਾਰਬਾਲਿਕ ਐਸਡ ਗੈਸ', ਜੋ ਜੀਵਾਂ ਲਈ ਹਾਨੀਕਾਰਕ ਹੈ ਤੇ ਜਿਸ ਨੇ ਅਨਪੜ੍ਹ ਲੋਕਾਂ ਵਿਚ ਕਈ ਪ੍ਰਕਾਰ ਦੇ ਭੂਤਾਂ ਪ੍ਰੇਤਾਂ ਆਦਿ ਦੇ ਵਹਿਮ ਪ੍ਰਚਲਿਤ ਕਰ ਰਖੇ ਸਨ, ਦਾ ਪਾਜ ਉਘਾੜਿਆ ਹੈ।*

'ਜਲ ਪੌਣ ਦਾ ਬਨਸਪਤੀ ਪਰ ਅਸਰ' (ਟ੍ਰੈ: ਨੰ: ੪੧੭)‖ ਵਿਚ ਬਨਸਪਤੀ ਉਤੇ ਪੌਣ, ਪਾਣੀ, ਮਿੱਟੀ, ਸੂਰਜ ਦੀ ਗਰਮੀ ਤੇ ਪ੍ਰਕਾਸ਼ ਅਤੇ ਚੰਦ ਦੀ ਚਾਨਣੀ ਆਦਿ ਦੇ ਪ੍ਰਭਾਵ ਦੀ ਆਵੱਸ਼ਕਤਾ ਅਤੇ ਇਨ੍ਹਾਂ ਦੈਵੀ ਦੇਣਾਂ ਦਾ ਜੋ ਜੋ ਅਸਰ ਬਨਸਪਤੀ ਦੇ ਜਿਸ ਜਿਸ ਅੰਗ ਉਤੇ ਜਿੰਨਾ ਜਿੰਨਾ ਪੈਂਦਾ ਹੈ, ਨੂੰ ਸਪਸ਼ਟ, ਸਰਲ ਢੰਗ ਨਾਲ ਦਰਸਾਇਆ ਹੈ। ਪ੍ਰਸਤੁਤ ਟ੍ਰੈਕਟ ਵਿਚੋਂ ਕੁਝ ਇਕ ਵਾਕ ਪ੍ਰਮਾਣ ਵਜੋਂ ਪੇਸ਼ ਹਨ :—

---

* ਇਹ ਟ੍ਰੈਕਟ ਕਿਸੇ ਨਾਟਕ-ਰੂਪ ਅੰਗ੍ਰੇਜ਼ੀ ਰਚਨਾ ਦਾ ਸ਼ਾਬਦਿਕ ਅਨੁਵਾਦ ਹੈ।

‖ ਇਹ ਟ੍ਰੈਕਟ, ਸ੍ਰਲਿਕ ਸਾਹਿਬ ਜੋ ਕਿਸੇ ਸਮੇਂ ਕੂਪਰਸ ਹਿਲ ਦੇ ਇੰਜਨੀਅਰਿੰਗ ਕਾਲਜ ਵਿਚ ਜਨ-ਵਿਦਿਆ ਦੇ ਅਧਿਆਪਕ ਸਨ, ਦੀ ਪੁਸਤਕ 'ਫਾਰਸਟ੍ਰੀ ਮੈਨੂਅਲ' ਦੇ ਪਹਿਲੇ ਵਾਲਯੂਮ ਦੇ ਚੌਥੇ ਭਾਗ ਦੇ ਪਹਿਲੇ ਕਾਂਡ ਦਾ ਅਨੁਵਾਦ ਹੈ।

"......ਇਸ ਰੌਸ਼ਨੀ ਦਾ ਅਸਰ ਵੀ ਬਨਸਪਤੀ ਪਰ ਬਹੁਤ ਪੈਂਦਾ ਹੈ ਕਿ ਬਨਸਪਤੀ ਦੀ ਜੋ ਹਰਿਆਵਲ ਆਪ ਵੇਖਦੇ ਹੋ ਇਸ ਹਰਿਆਵਲ ਦੀ ਰਾਹੀਂ ਕਾਰਬਨਡਾਇਕਸਾਈਡ (ਜਿਸ ਦਾ ਹਾਲ ਅਸੀਂ ਉਪਰ ਦਸ ਆਏ ਹਾਂ) ਜਦ ਉਹ ਪੱਤਿਆ ਦੇ ਅਨੇਕ ਛੇਕਾਂ ਦੁਆਰ ਅੰਦਰ ਜਾਂਦੀ ਹੈ ਤਾਂ ਕਾਰਬਨ ਔਕਸੀਜਨ ਨੂੰ ਛੱਡ ਕੇ ਰਸ ਵਿਚ ਮਿਲਦੀ ਹੈ, ਜੇ ਰੌਸ਼ਨੀ ਨਾ ਹੋਵੇ ਤਾਂ ਇਹ ਕੰਮ ਹੋ ਹੀ ਨਹੀਂ ਸਕਦਾ।...........ਜਲ ਦਾ ਅਸਰ ਦੋ ਤਰ੍ਹਾਂ ਨਾਲ ਬਨਾਸਪਤੀ ਪਰ ਪਹੁੰਚਦਾ ਹੈ ਯਾ ਤਾਂ ਜਲ ਹਵਾ ਵਿਚ ਮਿਲ ਕੇ ਨਮੀ ਦੀ ਸੂਰਤ ਵਿਚ ਪੇੜ ਨੂੰ ਪਹੁੰਚਦਾ ਹੈ ਯਾ। ਮਿੱਟੀ ਵਿਚ ਮਿਲਕੇ ਨਮੀ ਦੀ ਸੂਰਤ ਵਿਚ ਪਹੁੰਚਦਾ ਹੈ...... ਜੋ ਜਲ ਮਿਟੀ ਵਿਚ ਮਿਲਕੇ ਪੇੜ ਦੀ ਜੜ੍ਹ ਦੇ ਰਸਤੇ ਪੇੜ ਵਿਚ ਜਾਂਦਾ ਹੈ, ਉਸ ਨਾਲ ਮਿਟੀ ਵਿਚਲੀਆਂ ਕਈ ਵਸਤਾਂ ਜੋ ਪੇੜ ਦੀ ਖੁਰਾਕ ਹਨ, ਘੁਲ ਕੇ ਪੇੜ ਵਿਚ ਪਹੁੰਚਦੀਆਂ ਹਨ। ...ਚੰਦ੍ਰਮਾ ਦੇ ਉਜਾਲੇ ਨਾਲ ਵੀ ਬਨਾਸਪਤੀ ਪਰ ਕੁਝ ਅਸਰ ਪੈਂਦਾ ਹੈ ਅਰਥਾਤ ਪੁਸ਼ਪਾਵਲੀ ਖਿੜਦੀ, ਖੁਸ਼ਬੂ ਅਤੇ ਮਧੂ ਦੀ ਤਰੱਕੀ ਹੁੰਦੀ ਹੈ......" ਆਦਿ

ਟ੍ਰੈ: ਨੰ: ੩੦੬, 'ਪਾਣੀ ਦੇ ਤੁਬਕੇ ਦੀ ਯਾਤ੍ਰਾ', ਵਿਚ ਪਾਣੀ ਦੇ ਭਿੰਨ ਭਿੰਨ ਰੂਪਾਂ—ਤ੍ਰੇਲ, ਗੜੇ, ਦ੍ਰਿਸ਼ਟ ਜਾਂ ਅਦ੍ਰਿਸ਼ਟ ਭਾਫ, ਬੱਦਲ, ਮੀਂਹ, ਹਿਮ-ਟੀਲ, ਚਸ਼ਮੇ, ਨਦੀਆਂ ਨਾਲੇ ਅਤੇ ਸਮੁੰਦਰ ਬਾਰੇ ਅੰਵੇਸ਼ਣ ਭਰਪੂਰ ਵਾਕਫੀਅਤ ਦਿੱਤੀ ਹੈ ਕਿ ਇਨ੍ਹਾਂ ਸਭ ਦੀ ਹੋਂਦ ਦੇ ਕੀ ਵਿਗਿਆਨਕ ਕਾਰਣ ਹਨ ਤੇ ਇਨ੍ਹਾਂ ਦਾ ਲਾਭ ਤੇ ਪ੍ਰਭਾਵ ਕੀ ਹੈ ? ਇਸ ਸਭ ਕੁਝ ਲਈ ਡਾ: ਟਿੰਡਲ ਦੇ ਵਿਚਾਰਾਂ ਨੂੰ ਆਧਾਰ ਬਣਾਇਆ ਹੈ।

ਉਕਤ ਪ੍ਰਸ਼ੰਸਾ ਯੋਗ ਯਤਨਾ ਦੇ ਅਤਿਰਿਕਤ ਸੁਸਾਇਟੀ ਨੇ ਸ੍ਵਾਸਥ ਤੇ ਸਰੀਰ ਵਿਗਿਆਨ ਸੰਬੰਧੀ ਜੋ ਵੀ ਉਪਯੋਗੀ ਟ੍ਰੈਕਟ ਪ੍ਰਕਾਸ਼ਿਤ ਕੀਤੇ ਹਨ, ਉਨ੍ਹਾਂ ਵਿਚੋਂ ਕੁਝ ਇਕ ਦਾ ਸੰਖੇਪ ਵੇਰਵਾ ਨਿਮਨ ਅੰਕਿਤ ਹੈ :—

'ਮੇਰਾ ਅਦਭੁਤ ਘਰ' (ਟ੍ਰੈ: ਨੰ: ੨੦੦) ਵਿਚ ਸਰੀਰਕ ਅਰੋਗਤਾ ਦੇ ਪਰਮ, ਪਵਿਤ੍ਰ ਤੇ ਮਾਨਵ-ਵਾਦੀ ਆਦਰਸ਼ ਨੂੰ ਮੁਖ ਰਖਕੇ ਭਿੰਨ ਭਿੰਨ ਰੋਗਾਂ ਦਾ ਵਿਗਿਆਨਕ ਕਾਰਣ ਦਸਦਿਆਂ ਹੋਇਆ, ਅਨਪੜ੍ਹ ਲੋਕਾਂ ਨੂੰ ਭਰਮ ਵਹਿਮ ਤੇ ਭਾਣੇ ਦੇ ਚਕਰ ਵਿਚੋਂ ਕਢਣ ਦਾ ਯਤਨ ਕੀਤਾ ਹੈ। ਗਿਆਨ ਵਿਹੂਣੀ ਜਨਤਾ ਨੂੰ, ਮੈਲ, ਅਨ੍ਹੇਰਾ, ਸਰੀਰਕ ਲੋੜ ਤੋਂ ਵਧ ਜਾਂ ਘਟ ਗਰਮੀ ਸਰਦੀ, ਵਬਾਈ ਤੇ ਹੋਰ ਛੂਤ ਦੇ ਰੋਗਾਂ ਆਦਿ, ਬੀਮਾਰੀ ਦੇ ਕਾਰਣਾਂ ਨੂੰ ਵਸਥਾਰ ਨਾਲ ਦਸਿਆ ਹੋਇਆ ਹੈ। ਇਨ੍ਹਾਂ ਦੇ ਮਾਰੂ ਅਸਰ ਤੋਂ ਬਚਾਉ ਲਈ ਸੁਧ ਪੌਣ, ਪਾਣੀ, ਭੋਜਨ, ਕਪੜੇ ਤੇ ਇਸ਼ਨਾਨ, ਨੀਂਦ ਅਤੇ ਕਸਰਤ ਆਦਿ ਦੀ ਆਵੱਸ਼ਕਤਾ, ਮਾਤ੍ਰਾ ਤੇ ਸਮਾਂ ਆਦਿ ਉਤੇ ਪੂਰਣ ਰੌਸ਼ਨੀ ਪਾਈ ਹੈ।

"ਬਾਬਾ ਹੋਰ ਖਾਣਾ ਖੁਸ਼ੀ ਖੁਆਰੁ,
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।"

ਦੇ ਗੁਰ-ਉਪਦੇਸ਼ ਨੂੰ ਮੁਖ ਰਖਦਿਆਂ, 'ਅਹਾਰ' (ਟ੍ਰੈ: ਨੰ: ੯੦੧-੨) ਵਿਚ ਮਨੁਖ ਦੀ ਜੀਵਨ-ਸ਼ਕਤੀ ਤੇ ਅਰੋਗਤਾ ਨੂੰ ਸਥਿਰ ਰਖਣ ਲਈ ਸੁਖਕਰ ਭੋਜਨ, ਆਯੂ ਤੇ ਕਿੱਤੇ ਤੇ ਮੌਸਮ ਨੂੰ ਮੁਖ ਰਖਕੇ ਯੋਗ ਮਾਤਾ ਵਿਚ, ਯੋਗ ਢੰਗ ਨਾਲ ਅਤੇ ਨੀਯਤ ਸਮੇਂ ਖਾਣ ਦਾ ਉਪਦੇਸ਼ ਦਿੱਤਾ ਹੈ। ਅਤੇ ਅਰੋਗਤਾ-ਜਨਕ ਭੋਜਨ ਦੇ ਮੁਖ ਤੇ ਅਵੱਸ਼ਕ ਅੰਗਾਂ-ਪ੍ਰੋਟੀਨ, ਲੂਣ, ਚਿਕਨਾਈ, ਕਾਰਬੋਹਾਈਡਰੇਟ ਤੇ ਵਿਟਾਮਿਨ ਆਦਿ ਬਾਰੇ ਗਿਆਨ ਪ੍ਰਦਾਨ ਕੀਤਾ ਹੈ।

ਸੁਸਾਇਟੀ ਨੇ ਸ੍ਵਸਥ ਅਤੇ ਸਰੀਰਕ ਰਖਿਆ ਸੰਬੰਧੀ ਬਹੁ-ਭਾਂਤੀ ਟ੍ਰੈਕਟ ਪ੍ਰਕਾਸ਼ਤ ਕਰਨ ਤੋਂ ਬਿਨਾ ਕੁਝ ਇਕ ਅਜਿਹੇ ਸੰਘਾਤਿਕ ਰੋਗਾਂ—ਹੈਜ਼ਾ, ਟੀ. ਬੀ., ਪਲੇਗ ਆਦਿ ਦੇ ਵਿਸ਼ਿਆਂ ਨਾਲ ਸੰਬੰਧਤ ਟ੍ਰੈਕਟ ਵੀ ਪ੍ਰਕਾਸ਼ਿਤ ਕੀਤੇ, ਜਿਨ੍ਹਾਂ ਨੇ ਇਕ ਤਾਂ ਅਨਪੜ੍ਹ ਜਨਤਾ ਨੂੰ ਭਰਮਾਂ-ਵਹਿਮਾਂ, ਜਾਦੂ-ਟੂਣਿਆਂ ਤੇ ਹੋਰ ਅਗਿਆਨ-ਬ੍ਰਿਤੀਆਂ ਦੀ ਜਿਲ੍ਹਣ ਹੇਠੋਂ ਕਢਿਆ, ਅਤੇ ਦੂਜਾ ਇਨਾਂ ਟ੍ਰੈਕਟਾਂ ਵਿਚ ਅੰਕਿਤ ਵਿਗਿਆਨਕ ਸੁਝਾਵਾਂ ਤੇ ਅਨੁਮਤੀਆਂ ਨੇ ਬਹੁਤ ਸਾਰੇ ਲੋਕਾਂ ਦੀ ਇਨ੍ਹਾਂ ਰੋਗਾਂ ਤੋਂ ਬੰਦ-ਖਲਾਸ ਕਰਾਈ।

ਟ੍ਰੈ: ਨੰ: ੩੫੧, 'ਹੈਜ਼ਾ' ਵਿਚ ਹੈਜ਼ੇ ਜਿਹੇ ਵਿਆਪਕ ਤੇ ਪ੍ਰਾਣ-ਨਾਸ਼ਕ ਰੋਗ ਦੇ ਮੂਲ ਕਾਰਣ, ਲਛਣ ਦਸਕੇ ਇਸ ਦੇ ਨਿਵਾਰਣ ਦੇ ਉਪਾ ਵੀ ਅੰਕਿਤ ਕੀਤੇ ਹਨ। ਅਤੇ ਪਾਣੀ ਤੇ ਮੱਖੀ, ਤੇ ਰੁਤ ਦੀ ਤਬਦੀਲੀ ਆਦਿ, ਜਿਨ੍ਹਾਂ ਕਾਰਣ ਤੇ ਜਿਨ੍ਹਾਂ ਦੀ ਕ੍ਰਿਪਾ ਨਾਲ ਹੈਜ਼ੇ ਜਿਹੇ ਮਾਰੂ ਰੋਗ ਦੇ ਕਿਰਮ ਰੋਗੀਆਂ ਅੰਦਰ ਪ੍ਰਵੇਸ਼ ਕਰਦੇ ਹਨ, ਤੋਂ ਸੁਰਖਿਅਤ ਰਹਿਣ ਦੀਆਂ ਵਿਧੀਆਂ ਵੀ ਲਿਖੀਆਂ ਹਨ। ਭਿੰਨ ਭਿੰਨ ਵਿਦਵਾਨ, ਡਾਕਟਰਾਂ ਦੀਆਂ ਦਸੀਆਂ ਔਖਧੀਆਂ ਦਾ ਵਿਸਥਾਰ ਪੂਰਵਕ ਵੇਰਵਾ ਵੀ ਹੈ।

ਟ੍ਰੈਕਟ ਨੰ: ੩੮੬, ੪੮੩-੮੪, ੬੫-੬੬, 'ਖਈ ਰੋਗ' (Tuberculosis ਜਿਹੇ ਹਾਨੀਕਾਰਕ ਤੇ ਛੂਤ ਦੇ ਰੋਗ ਦੀ ਪਰਿਭਾਸ਼ਾ, ਫੈਲਣ ਦੇ ਕਾਰਣ, ਲੱਛਣ ਤੇ ਇਸ ਦੇ ਯੋਗ ਵਿਗਿਆਨਕ ਪ੍ਰਤਿਕਾਰਾਂ ਆਦਿ ਉਤੇ ਪ੍ਰਕਾਸ਼ ਪਾਉਣ ਦੇ ਅਤਿਰਿਕਤ Sanitorium (ਖਈ ਰੋਗ ਦਾ ਚਿਕਿਤਸਾਲਿਆ) ਬਾਰੇ ਵੀ ਪੂਰਨ ਵਾਕਫ਼ੀਅਤ ਦਿੱਤੀ ਹੈ। ਟ੍ਰੈਕਟ ਵਿਚ ਪ੍ਰਸ਼ਨੋਤ੍ਰੀ ਢੰਗ ਦੀ ਵਰਤੋਂ ਹੋਣ ਕਰਕੇ, ਇਸ ਮਾਰੂ ਰੋਗ ਦੀਆਂ ਗੁਝੀਆਂ ਰਮਜ਼ਾਂ ਨੂੰ ਜਨ-ਸਾਧਾਰਣ ਵੀ ਸਮਝ ਸਕਦਾ ਹੈ।

'ਪਲੇਗ ਦਰਪਣ' (ਟ੍ਰੈ: ਨੰ: ੧੮੯) ਵਿਚ ਪਲੇਗ ਪ੍ਰਤੀ ਸਰਵ-ਪੱਖੀ ਗਿਆਨ ਦਾ ਪ੍ਰਸਾਰ ਹੈ।

ਟ੍ਰੈਕਟ ਨ: ੨੨੮ 'ਰੋਗੀਆਂ ਦੀ ਯਾਤ੍ਰਾ' ਵਿਚ ਰੋਗੀ ਦੇ ਮਨੋਭਾਵਾਂ ਦਾ ਮਨੋਵਿਗਿਆਨਕ ਵਿਸ਼ਲੇਸ਼ਣ ਕਰਦੇ ਹੋਏ ਉਨ੍ਹਾਂ ਦੀਆਂ ਲੋੜਾਂ—ਇਲਾਜ, ਸੇਵਾ ਤੇ ਸਹਾਨੁਭੂਤੀ—ਨੂੰ ਦ੍ਰਿਸ਼ਟੀ-ਗੋਚਰ ਰਖਦਿਆਂ ਡਾਕਟਰ, ਪਰਿਚਾਰਿਕ (Nurse) ਜਾਂ ਸੇਵਕ ਤੇ ਹਮਦਰਦਾਂ ਦੇ ਗੁਣ ਤੇ ਉਨ੍ਹਾਂ ਲਈ ਰੋਗੀ ਨਾਲ ਯੋਗ ਵਰਤਾਉ ਕਰਨ ਦੀਆਂ ਹਦਾਇਤਾਂ ਆਦਿ ਦਾ ਨਿਰੂਪਣ ਹੈ। ਇਸ ਟ੍ਰੈਕਟ ਦੇ ਉਪਦੇਸ਼ ਨਾਲ ਕੇਵਲ ਰੋਗੀ ਨੂੰ ਲਾਭ ਨਹੀਂ ਹੁੰਦਾ ਸਗੋਂ ਪਾਠਕਾਂ ਦੀ ਆਮ ਸੂਝ ਤੇ ਗਿਆਨ ਦਾ ਘੇਰਾ ਵਿਸਤ੍ਰਿਤ ਹੁੰਦਾ, ਅਤੇ

ਸਲੀਕੇ ਤੇ ਸ਼ਿਸ਼ਟਾਚਾਰ ਦਾ ਪ੍ਰਸਾਰ ਵੀ ਹੁੰਦਾ ਹੈ।

ਉਤੇ ਦੱਸੇ ਜਾ ਚੁੱਕੇ ਟ੍ਰੈਕਟਾਂ ਤੋਂ ਬਿਨਾਂ 'ਡੁੱਬੇ ਹੋਏ ਨੂੰ ਸੁਰਜੀਤ ਕਰਨਾ' (ਟ੍ਰੈ: ਨੰ: ੩੧੫), 'ਖੂਹਾਂ ਪੁਰ ਜ਼ੁਲਮ' ਅਰਥਾਤ ਲੋਕਾਂ ਦੀ ਅਣਗਹਿਲੀ ਤੋਂ ਖੂਹਾਂ ਦੇ ਪਾਣੀ ਦਾ ਵਿਗੜ ਜਾਣਾ' (ਟ੍ਰੈ: ਨੰ: ੧੦੨), 'ਹੂੜ ਮਤਿ' (ਟ੍ਰੈ: ਨੰ: ੨੩੩) ਆਦਿ ਟ੍ਰੈਕਟ ਵੀ ਮਨੁੱਖਤਾ ਦੀ ਭਲਾਈ ਨੂੰ ਮੁੱਖ ਰਖਕੇ, ਵਿਗਿਆਨਕ ਦ੍ਰਿਸ਼ਟੀਕੋਣ ਤੋਂ, ਲਿਖੇ ਗਏ ਹਨ। ਇਨ੍ਹਾਂ ਟ੍ਰੈਕਟਾਂ ਦਾ ਵਿਸ਼ਾ ਇਨ੍ਹਾਂ ਦੇ ਸਿਰਲੇਖਾਂ ਤੋਂ ਹੀ ਪ੍ਰਤਿਬਿੰਬਿਤ ਹੁੰਦਾ ਹੈ।

ਵਿਗਿਆਨਕ ਵਿਸ਼ਿਆਂ ਨਾਲ ਸੰਬੰਧਤ ਟ੍ਰੈਕਟਾਂ ਦੇ ਵਿਸ਼ਲੇਸ਼ਣ ਤੋਂ ਇਹ ਭਲੀ ਭਾਂਤ ਸਪਸ਼ਟ ਹੋਇਆ ਹੈ ਕਿ ਇਨ੍ਹਾਂ ਟ੍ਰੈਕਟਾਂ ਨੇ ਪੰਜਾਬੀ ਜਨਤਾ ਨੂੰ ਜਿਥੇ ਇਕ ਨਵੀਨ ਤੇ ਵਿਗਿਆਨਕ ਦ੍ਰਿਸ਼ਟੀਕੋਣ ਪ੍ਰਦਾਨ ਕਰਕੇ ਅਗਿਆਨਤਾ ਦੀ ਜਿਲ੍ਹਣ ਵਿਚੋਂ ਕੱਢਿਆ ਹੈ ਉਥੇ ਨਾਲ ਹੀ ਪੰਜਾਬੀ ਭਾਸ਼ਾ ਨੂੰ ਵੀ ਉੱਨਤ ਕੀਤਾ ਹੈ। ਵਿਗਿਆਨਕ ਅਨੁਭੂਤੀਆਂ ਨੂੰ ਪੰਜਾਬੀ ਭਾਸ਼ਾ ਵਿਚ ਅਭਿਵਿਅਕਤ ਕਰਕੇ ਇਸ ਦੇ ਸ਼ਬਦ-ਭੰਡਾਰ ਨੂੰ ਕਈ ਨਵੀਨ ਸ਼ਬਦਾਂ ਨਾਲ ਭਰਪੂਰ ਕੀਤਾ ਹੈ।

ਸੁਖੀ ਜੀਵਨ ਵਿਤੀਤ ਕਰਨ ਲਈ ਹਰ ਵਿਅਕਤੀ ਦੀ ਆਮ ਸੂਝ ਦਾ ਘੇਰਾ ਬਹੁਤ ਵਿਸਤ੍ਰਿਤ ਹੋਣਾ ਆਵੱਸ਼ਕ ਹੈ। ਇਸ ਲੋੜ ਨੂੰ ਮੁੱਖ ਰਖਕੇ 'ਨੂਨ ਇਟੀ' ਨੇ 'ਹਵਾਈ ਹਮਲੇ ਤੋਂ ਬਚਣ ਦੇ ਸਾਧਨ' (ਟ੍ਰੈ: ਨੰ: ੧੦੦੫-੬), 'ਮਰਦੁਮ ਸ਼ੁਮਾਰੀ' (ਟ੍ਰੈ: ਨੰ: ੧੦੧੭) ਆਦਿ ਕਈ ਟ੍ਰੈਕਟਾਂ ਰਾਹੀਂ ਸੁਰੱਖਿਅਤ ਜੀਵਨ ਦੀਆਂ ਲੋੜਾਂ ਨੂੰ ਦ੍ਰਿੜਾ ਕੇ, ਅਗਿਆਨ ਜਨਤਾ ਦਾ ਜੀਵਨ-ਪਥ ਪ੍ਰਦਰਸ਼ਿਤ ਕੀਤਾ ਹੈ। ਟ੍ਰੈ: ਨੰ: ੧੦੧੭ ਵਿਚ ਮਰਦੁਮ ਸ਼ੁਮਾਰੀ ਸਮੇਂ ਸਿੱਖਾਂ ਨਾਲ ਹੁੰਦੇ ਧੋਖੇ ਤੋਂ ਪੰਜਾਬੀ ਜਨਤਾ ਨੂੰ ਸੁਚੇਤ ਕਰਦਿਆਂ ਹੋਇਆਂ ਇਸ ਮੌਕੇ ਉੱਤੇ ਕੰਮ ਆਉਣ ਵਾਲੀ ਯੋਗ ਵਾਕਫੀਅਤ ਦਿਤੀ ਹੈ।

## ੪. ਢੁਟਕਲ

### 'ਸੁਸਾਇਟੀ' ਦੀ ਤਤਕਾਲੀਨ ਸ਼ਾਸ਼ਕਾਂ ਪ੍ਰਤੀ ਭਾਵਨਾ

੧੯ਵੀਂ ਸਦੀ ਵਿਚ ਜਿੰਨੀਆਂ ਵੀ ਧਾਰਮਕ ਤੇ ਸੁਧਾਰਕ ਸੰਸਥਾਵਾਂ ਤੇ ਸਾਹਿੱਤ-ਸਮਿਤੀਆਂ ਅਸਤਿਤ੍ਵ ਵਿਚ ਆਈਆਂ, ਉਹ ਸਭ ਸ਼ਾਸਨ-ਪ੍ਰਸਤ ਸਨ। ਇਹ ਰੁਚੀ, ਉਨ੍ਹਾਂ ਦੀ ਮਜਬੂਰੀ ਕਹੀ ਜਾ ਸਕਦੀ ਹੈ, ਕਿਉਂਕਿ ਸਮਕਾਲੀ ਪਰਿਸਥਿਤੀਆਂ ਅਨੁਸਾਰ ਭਾਰਤੀ ਪ੍ਰਜਾ ਦੇ ਪੁਨਰ-ਨਿਰਮਾਣ ਹਿਤ ਰਾਜਨੀਤੀ ਤੋਂ ਪ੍ਰਥਕ ਰਹਿ ਕੇ ਪ੍ਰਗਤੀਸ਼ੀਲ ਹੋਣਾ ਹੀ ਯੋਗ, ਸੁਰੱਖਿਅਤ ਤੇ ਸੰਭਵ ਸੀ। ਇਸੇ ਲਈ ਤਤਕਾਲੀਨ ਭਾਰਤੀ-ਸਭਾਵਾਂ ਨੇ ਰਾਜਨੀਤੀ ਨਾਲੋਂ, ਪਤਿਤ ਤੇ ਗਿਆਨ-ਹੀਣ ਭਾਰਤੀਅਤਾ ਅੰਦਰ ਨਵੀਂ ਚੇਤਨਾ ਦੀ ਚਿੰਣਗ ਲਾ ਕੇ ਉਸ ਨੂੰ ਪੁਨਰ-ਜਾਗ੍ਰਿਤ ਕਰਨ ਅਤੇ ਧਰਮ ਤੇ ਆਚਰਣ ਦੀ ਪੁਨਰ-ਉਸਾਰੀ ਨੂੰ ਪ੍ਰਾਥਮਿਕਤਾ ਦਿਤੀ।

ਕੂਕਾ ਲਹਿਰ ਜਿਹੀ ਜਗਤ-ਪ੍ਰਸਿੱਧ ਕਾਂਗ ਦੇ ਭਿਆਨਕ ਤੇ ਹਿਰਦੇ ਵੇਧਕ ਅੰਤ ਦਾ ਇਕ ਮੁਖ ਕਾਰਣ, ਸਾਮਰਾਜ ਦਾ ਸਿੱਧਾ ਵਿਰੋਧ ਅਤੇ ਉਸ ਨਾਲ ਨਾ-ਮਿਲਵਰਤਣ ਸੀ। ਇਸੇ ਵਿਰੋਧ ਨੇ ਧਾਰਮਕ ਅਤੇ ਸਮਾਜਕ ਖੇਤ੍ਰ ਵਿਚ ਉਸ ਲਹਿਰ ਦੇ ਜੰਮੇਂ ਪੈਰਾਂ ਨੂੰ ਵੀ ਉਖਾੜ ਦਿੱਤਾ। ਇਸ ਦੇ ਵਿਪਰੀਤ ਬ੍ਰਹਮੋ ਸਮਾਜ ਤੇ ਉਸ ਦੁਆਰਾ ਚਾਲੂ ਕੀਤੇ ਗਏ ਧਾਰਮਕ ਤੇ ਸੁਧਾਰਕ ਮੁਤਾ ਦੇ ਪੱਤਰ ਸਰਕਾਰ ਦੀ ਵਿਰੋਧਤਾ ਨਹੀਂ ਸਨ ਕਰਦੇ। ਉਹ ਕੇਵਲ ਜਨ-ਚੇਤਨਾ ਨੂੰ ਪ੍ਰਕਾਸ਼ਨ ਲਈ, ਪ੍ਰੈਸ ਦੀ ਸੁਤੰਤਰਤਾ ਦੇ ਸਮਰਥਕ ਸਨ। ਇਹੀ ਕਾਰਣ ਹੈ ਕਿ ਇਹ ਪੱਤਰ ਪਰਾਤਨ ਆਦਰਸ਼ ਹਿੰਦੂ ਨੂੰ ਪੁਨਰ-ਸੁਰਜੀਤ ਕਰਨ ਵਿਚ ਨਿਰਵਿਘਨ ਤੇ ਨਿਰੰਤਰ ਜੁਟੇ ਰਹੇ, ਅਤੇ ਉਨ੍ਹਾਂ ਨੇ ਆਪਣੇ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਵਿਚ ਸਫਲਤਾ ਪ੍ਰਾਪਤ ਕੀਤੀ। ਆਰੀਆ ਸਮਾਜ ਦੀ ਸਫਲਤਾ ਦਾ ਮੂਲ ਕਾਰਣ ਇਸ ਲਹਿਰ ਦੇ ਨੇਤਾ ਦੁਆਰਾ ਅੰਗ੍ਰੇਜ਼ਾਂ ਦੀ ਕੀਤੀ ਗਈ ਖੁਸ਼ਾਮਦ ਹੀ ਸੀ। ਇਨ੍ਹਾਂ ਬਜ਼ੁਰਗ ਲਹਿਰਾਂ ਦੇ ਪੱਗ ਚਿੱਤਰਾਂ ਉਤੇ ਚਲਦਿਆਂ ਖਾਲਸਾ ਟ੍ਰੈਕਟ ਸੁਸਾਇਟੀ ਨੇ ਵੀ ਤਤਕਾਲੀਨ ਸ਼ਾਸਕਾਂ ਨਾਲ ਮਿਲਵਰਤਣ ਪ੍ਰਗਟ ਕਰਕੇ ਆਪਣੇ ਲਕਸ਼-ਬਿੰਦੂ ਵਲ ਵਧਣਾ ਜਾਰੀ ਰਖਿਆ। ਟ੍ਰੈਕਟਾਂ ਵਿਚ ਅੰਗ੍ਰੇਜ਼ ਸ਼ਾਸਕਾਂ ਨਾਲ ਮਿਲਵਰਤਣ ਦੀ ਭਾਵਨਾ ਵੇਖੀ ਜਾ ਸਕਦੀ ਹੈ। ਟ੍ਰੈ: ਨੰ: ੩੯ 'ਸ੍ਰੀ ਮਹਾਰਾਣੀ ਵਿਕਟੋਰੀਆ ਦੀ ਡਾਇਮੰਡ ਜੁਬਲੀ ਦੀ ਸੱਚੀ ਯਾਦਗਾਰ ਜੋ ਖਾਲਸਾ ਪੰਥ ਨੂੰ ਕਾਇਮ ਕਰਨੀ ਉਚਿਤ ਹੈ' । ਵਿਚ, ਜੋ ਕਿ ਪਦ-ਰੂਪ ਵਿਚ ਹੈ, ਅੰਗ੍ਰੇਜ਼-ਪਰਸਤੀ ਵਿਦਮਾਨ ਹੈ। ਟ੍ਰੈਕਟ ਦੀਆਂ ਮੁਢਲੀਆਂ ਕੁਝ ਕੁ ਤੁਕਾਂ ਨਿਮਨ ਅੰਕਿਤ ਹਨ, ਜਿਨ੍ਹਾਂ ਵਿਚੋਂ ਉਕਤ ਭਾਵਨਾ ਪ੍ਰਤਿ-ਬਿੰਬਤ ਹੁੰਦੀ ਹੈ :—

ਦੋਹਰਾ—ਸ੍ਰੀ ਅਕਾਲ ਪੁਨ ਦਸੋ ਗੁਰ ਬੰਦੋ ਸਿਰ ਧਾਰ।
ਗ੍ਰੰਥ ਪੰਥ ਕੀ ਬਿਜੈ ਸਦ ਹੈ ਜਗ ਮੰਗਲਕਾਰ।
ਮਹਾਰਾਣੀ ਵਿਕਟੋਰੀਆ ਭਾਰਤੇਸ੍ਵਰੀ ਆਸ।
ਨਿਆਇ ਯੁਕਤ ਸਠ ਸਾਲ ਜੋ ਕੀਓ ਸਮਾਪਤ ਰਾਜ।
ਇਸ ਹਿਤ ਚਹੁੰ ਕੁੰਟ ਮੇਂ ਮਚੀ ਖੁਸ਼ੀ ਕੀ ਧੂਮ।
ਸੁਰਗ ਲੋਕ ਜਿਉਂ ਛਬ ਭਹੀ ਪਯਾਰੀ ਭਾਰਤ ਭੂਮਿ।
ਯਾਦਗਾਰ ਇਸ ਦਿਵਸ ਕੀ ਕਾਇਮ ਕਰਨੇ ਹੇਤ।
ਉੱਦਮ ਸਭ ਕੌਮੇਂ ਕਰੈਂ ਰਹੀ ਨਾ ਕੋਇ ਅਚੇਤ।
ਅੰਗ੍ਰੇਜ਼ੀ ਸਰਕਾਰ ਔ ਪੰਥ ਖਾਲਸ ਮਾਂਹਿ।
ਪ੍ਰੇਮ ਪ੍ਰੀਤ ਇਉਂ ਮਚ ਰਹੇ ਚੰਦ ਚਾਂਦਨੀ ਮਾਂਹਿ।
ਚਹਯੇ ਖਾਲਸਾ ਭੀ ਰਚੇ ਯਾਦਗਾਰ ਸੁਖਕਾਰ।
ਮੁਕਤ ਭੁਗਤ ਪ੍ਰਾਪਤ ਕਰੇ ਸੁਖ ਦੇਵੈ ਸਰਕਾਰ।

ਟ੍ਰੈ: ਨੰ: ੭੯, ਜੋ ਸੰਨ ੧੯੦੦ ਤੋਂ ੧੯੦੧ ਈ: ਦੀ 'ਖਾਲਸਾ ਪੱਤਰੀ' ਹੈ ਦੇ ਮੁਖ-ਬੰਦ ਵਿਚ ਕੁਝ ਲਾਈਨਾਂ ਵਿਚੋਂ ਵੀ ਇਹ ਰੁਚੀ ਪ੍ਰਤੱਖ ਨਜ਼ਰ ਆਉਂਦੀ ਹੈ :—

"......ਮਸਲਨ ਜੋ ਜੋ ਖਿਦਮਤਾਂ ਫੌਜੀ ਪੰਥ ਨੇ ਸਰਕਾਰ ਅੰਗਰੇਜ਼ੀ ਦੀਆਂ ਕੀਤੀਆਂ ਹੈਨ ਉਨ੍ਹਾਂ

> ਨੂੰ ਯਾਦ ਰਖਣ ਵਾਸਤੇ ਸਾਰਾਗੜ੍ਹੀ ਜੈਸੇ ਮਾਰਕਿਆ ਦੀਆਂ ਤਾਰੀਖਾਂ ਆਉਣੀਆਂ ਜ਼ਰੂਰੀ ਹੈਨ ਅਰ ਜੋ ਉਪਕਾਰ ਸਰਕਾਰ ਅੰਗਰੇਜ਼ੀ ਨੇ ਸਿਖਾਂ ਪਰ ਕੀਤੇ ਹੈਨ ਉਨ੍ਹਾਂ ਨੂੰ ਯਾਦ ਰਖਣ ਵਾਸਤੇ ਉਨ੍ਹਾਂ ਦੀਆਂ ਤਾਰੀਖਾਂ ਆਉਣੀਆਂ ਚਾਹੀਏ।

ਇਸ ਤੋਂ ਬਿਨਾ ਸੁਸਾਇਟੀ ਦੇ ਕੁਝ ਇਕ ਸਹਿਯੋਗੀ ਤੇ ਸਰਪਰਸਤਾਂ (ਭਾਈ ਸਾਹਿਬ ਅਰਜਨ ਸਿੰਘ ਬਾਗੜੀਆਂ ਤੇ ਸਰ ਸੁੰਦਰ ਸਿੰਘ ਮਜੀਠਾ ਆਦਿ) ਦਾ ਸਰਕਾਰ ਅੰਗਰੇਜ਼ੀ ਨਾਲ ਮਿਤ੍ਰਤਾ ਵਾਲਾ ਸੰਬੰਧ ਸੀ।

ਪਰੰਤੂ, ਕੌਮੀ ਲਹਿਰ ਦੇ ਪ੍ਰਭਾਵਾਧੀਨ ਭਾਰਤ ਵਿਚ ਪੈਦਾ ਹੋਈ ਸੁਤੰਤਰਤਾ ਦੀ ਲਗਨ ਅਤੇ ਉਮੰਗ ਤੋਂ ਸੁਸਾਇਟੀ ਵੀ ਅਚੇਤ ਨਾ ਰਹਿ ਸਕੀ। ਇਹੀ ਕਾਰਣ ਹੈ ਕਿ ੨੦ਵੀਂ ਸਦੀ ਦੇ ਪਹਿਲੇ ਚਰਨ ਤੋਂ ਪਿਛੋਂ ਪ੍ਰਕਾਸ਼ਿਤ ਹੋਏ ਟ੍ਰੈਕਟਾਂ ਵਿਚ ਅੰਗਰੇਜ਼-ਸ਼ਾਸਕ ਪਰਸਤੀ ਦੇ ਚਿੰਨ੍ਹ ਦ੍ਰਿਸ਼ਟੀ-ਗੋਚਰ ਨਹੀਂ ਹੁੰਦੇ, ਸਮਝੋ ਸੁਸਾਇਟੀ ਨੇ ਇਸ ਵਿਸ਼ੇ ਨੂੰ ਆਪਣੇ ਵਿਸ਼ਾਲ ਤੇ ਬਹੁ-ਰੰਗੇ ਵਿਸ਼ੈ ਖੇਤ੍ਰ ਵਿਚੋਂ ਛੇਕ ਦਿਤਾ। ਦੇਸ਼ ਭਰ ਵਿਚ ਪ੍ਰਚਲਿਤ ਉਸੇ ਸਮੇਂ ਦੀਆਂ ਹੋਰ ਧਾਰਮਕ ਤੇ ਸੁਧਾਰਕ ਸਾਹਿਤ ਸਮਿਤੀਆਂ ਵਿਚੋਂ 'ਖਾਲਸਾ ਟ੍ਰੈਕਟ ਸੁਸਾਇਟੀ ਨੇ ਸ਼ਾਇਦ ਸਭ ਤੋਂ ਪਹਿਲਾਂ ਆਜ਼ਾਦੀ ਦੀ ਕੌਮੀ ਲਹਿਰ ਦਾ ਪ੍ਰਭਾਵ ਕਬੂਲਿਆ ਸੀ।

# ਰੂਪਾਤਮਕ ਪੱਖ

## (ੳ) ਸੁਸਾਇਟੀ ਦੁਆਰਾ ਪ੍ਰਕਾਸ਼ਿਤ ਟ੍ਰੈਕਟਾਂ ਦਾ ਰੂਪ ਅਤੇ ਆਕਾਰ

ਜਿਵੇਂ ਇਕ ਮਾਤਾ ਦੇ ਬਹੁਤ ਸਾਰੇ ਬੱਚਿਆਂ ਦੇ ਰੰਗ ਰੂਪ ਅਤੇ ਸਰੀਰਕ ਬਣਾਵਟ ਵਿਚ ਸੁਭਾਵਕ ਤੇ ਕੁਦਰਤੀ ਅੰਤਰ ਹੁੰਦਾ ਹੈ, ਤਿਵੇਂ ਹੀ ਸੁਸਾਇਟੀ ਦੇ ਬੱਚੇ ਅਰਥਾਤ ਟ੍ਰੈਕਟ ਵੀ ਨਾਨਾ ਪ੍ਰਕਾਰ ਦੀ ਸ਼ਕਲ ਸੂਰਤ ਤੇ ਆਕਾਰ ਰਖਦੇ ਹਨ। ਪਰੰਤੂ, ਜਿਸ ਤਰ੍ਹਾਂ ਇਕ ਮਾਂ ਦੇ ਬੱਚਿਆਂ ਦੀ ਸੂਰਤ ਵਿਚ ਅੰਤਰ ਹੋਣ ਦੇ ਬਾਵਜੂਦ ਵੀ ਉਨ੍ਹਾਂ ਦੀ ਸੀਰਤ ਲਗ ਭਗ ਇਕੋ ਜਿਹੀ ਖਾਨਦਾਨੀ ਅਰਥਾਤ ਮਾਤਾ ਅਥਵਾ ਪਿਤਾ ਦੇ ਸੁਭਾਅ ਤੋਂ ਪ੍ਰਭਾਵਿਤ ਹੁੰਦੀ ਹੈ, ਉਸੇ ਤਰ੍ਹਾਂ ਸੁਸਾਇਟੀ ਦੁਆਰਾ ਪ੍ਰਕਾਸ਼ਿਤ ਸਾਰੇ ਟ੍ਰੈਕਟ ਇਕੋ ਭਾਂਤ ਦੀ ਸੀਰਤ ਪਰਮਾਰਥਕ, ਆਤਮਕ ਅਥਵਾ ਧਾਰਮਕ ਦੇ ਹੀ ਧਾਰਨੀ ਹਨ। ਜਿਵੇਂ ਮਨੁੱਖ ਦਾ ਸੁਭਾਅ ਉਸ ਦੇ ਮੱਥੇ ਦੇ ਵਲ-ਪੇਚ ਤੋਂ ਹੀ ਸਪਸ਼ਟ ਹੋ ਜਾਂਦਾ ਹੈ, ਤਿਵੇਂ ਹੀ ਟ੍ਰੈਕਟਾਂ ਦੇ ਧਾਰਮਕ ਸੁਭਾਅ ਦਾ ਪ੍ਰਮਾਣ, ਉਨ੍ਹਾਂ ਦੇ ਮੱਥੇ (ਪਹਿਲੇ ਪੰਨੇ) ਉਤੇ ਲਗਿਆ ਬਾਣੀ ਦੀ ਕਿਸੇ ਨਾ ਕਿਸੇ ਤੁਕ ਦਾ ਤਿਲਕ ਹੈ। ਪਿਛਲੇਰੇ ਸਮੇਂ ਦੇ ਟ੍ਰੈਕਟਾਂ ਦੇ ਸਰਵਰਕ ਉਤੇ ਨਿਰਗੁਣਿਆਰਾ ਦੇ ਨਾਂ ਤੇ ਆਤਮਾ ਦੀ ਵਿਆਖਿਆ ਕਰਦੀ ਤੁਕ:

'ਨਿਰਗੁਨੀਆਰੇ ਗੁਨੁ ਨਹੀਂ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ' ਦਾ ਵੀ ਉਲੇਖ ਹੈ। ਕਈ ਟ੍ਰੈਕਟਾਂ ਉਤੇ ਕੇਵਲ ੴ ਜਾਂ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ, ਆਦਿ ਵੀ ਅੰਕਿਤ ਹੈ। ਲਗ ਭਗ

ਹਰ ਟ੍ਰੈਕਟ ਦੇ ਬਾਹਰਲੇ ਪੰਨੇ ਉਤੇ ਸੁਸ਼ੋਭਤ ਤੁਕ ਉਸ ਟ੍ਰੈਕਟ ਵਿਚਲੇ ਵਿਸ਼ੇ ਵਸਤੂ ਦਾ ਨਚੋੜ ਤੇ ਲਖਾਇਕ ਹੈ। ਉਦਾਹਰਣ ਵਜੋਂ—ਟ੍ਰੈ: ਨੰ: ੧੮੮, 'ਬੇਨਤੀ ਤੇ ਬਿਰਹੁੰ ਦੇ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਦੇ ਪਹਿਲੇ ਸਫੇ ਉਤੇ.....

'ਸੁਣਹੁ ਬੇਨੰਤੀਆ ਸੁਆਮੀ ਮੇਰੇ ਰਾਮ।'

ਤੁਕ ਦਰਜ ਹੈ। ਇਸੇ ਪ੍ਰਕਾਰ ਵਿੱਦਿਆ ਦੇ ਪ੍ਰਚਾਰ ਨਾਲ ਸੰਬੰਧਤ ਟ੍ਰੈਕਟਾਂ ਉਪਰ......

'ਵਿਦਿਆ ਵੀਚਾਰੀ ਤਾਂ ਪਰ ਉਪਕਾਰੀ'......

ਵੀ ਤੁਕ ਲਿਖੀ ਹੋਣੀ ਹੈ। 'ਫਲ' ਨਾਮੀ ਟ੍ਰੈਕਟਾਂ ਉਤੇ......

'ਫਲ ਕਾਰਨ ਫੂਲੀ ਬਨਰਾਇ'।

ਲਿਖੀ ਹੋਈ ਹੈ।

ਹਰ ਟ੍ਰੈਕਟ ਦੇ ਬਾਹਰ, ਮੋਟੇ ਅੱਖਰਾਂ ਵਿਚ, ਅਲਪ ਸਿਰਲੇਖ ਦੇ ਕੇ ਨਾਲ ਹੀ ਛੋਟੇ ਅਖਰਾਂ ਵਿਚ ਉਸ ਦੀ ਸੰਖੇਪ ਵਿਆਖਿਆ ਵੀ ਕੀਤੀ ਮਿਲਦੀ ਹੈ। ਜਿਵੇਂ ਟ੍ਰੈ: ਨੰ: ੧੫੦ ਦੇ ਸਰਵਰਕ ਉਤੇ......

'ਘਰ ਸੁਆਰ' ਭਾਗ ਦੂਜਾ ਜਿਸ ਵਿਚ ਘਰ ਬਾਰ, ਖਾਣ, ਪੀਣ, ਪਹਿਨਣ ਤੇ ਵਰਤਾਉ ਦੀ ਸਫਾਈ ਦੇ ਢੰਗ ਤੇ ਗੁਣ ਦਸੇ ਹਨ।"

ਉਕਤ ਗੱਲਾਂ ਤੋਂ ਬਿਨਾਂ ਟ੍ਰੈਕਟ ਦੇ ਪਹਿਲੇ ਸਫੇ ਉਤੇ ਸੁਸਾਇਟੀ ਦੇ ਰਜਿਸਟਰ ਹੋਣ ਦਾ ਹਵਾਲਾ, ਟ੍ਰੈਕਟ ਨੰਬਰ, ਜਿੰਨੀ ਸੰਖਿਆ ਵਿਚ ਜਿਸ ਪ੍ਰੈਸ 'ਚੋਂ ਛਪਿਆ ਅਤੇ ਭੇਟਾ ਆਦਿ ਦਾ ਸੰਖੇਪ ਜਿਹਾ ਚਿਤਰ ਛਪਿਆ ਹੁੰਦਾ ਹੈ। ਕਈ ਟ੍ਰੈਕਟਾਂ ਉਤੇ ਉਸ ਦੇ ਪ੍ਰਕਾਸ਼ਤ ਹੋਣ ਦੀ ਤਿਥੀ ਸੰਮਤ ਨਾਨਕ ਸ਼ਾਹੀ ਅਨੁਸਾਰ ਹੈ। ਪਿਛਲੇਰੇ ਕਾਲ ਦੇ ਟ੍ਰੈਕਟਾਂ ਉਤੇ ਈਸਵੀ ਅਨੁਸਾਰ ਅਤੇ ਕਈ ਟ੍ਰੈਕਟ ਤਿਥੀ ਤੋਂ ਹੀਣੇ ਹਨ। ਉਕਤ ਸਾਰੀ ਵਿਆਖਿਆ ਦੇ ਪ੍ਰਮਾਣ ਵਜੋਂ ਦੋ ਟ੍ਰੈਕਟਾਂ ਦੇ ਅੰਤਿਮ ਪੰਨਿਆਂ ਦਾ ਉਤਾਰਾ ਪੇਸ਼ ਹੈ :—

ਟ੍ਰੈਕਟ

ਨੰ: ੨੯

ਤਕਹਿ ਨਾਰ ਪਰਾਈਆਂ ਲਕ ਅੰਦਰ ਠਾਨੀਂ ਪ੍ਰ:
ਅਜਰਾਈਲ ਫਰੇਸ਼ਤਾ ਤਿਨ ਪੀੜੇ ਘਾਣੀ।

ਸਤਿ ਸ੍ਰੀ ਅਕਾਲ

ੴ ਖ. ਟ. ਸ. ਅ. ੴ

# ਏਹ ਤਾਂ ਗਹਕੀ ਆਣੀ

ਅਰਥਾਤ
ਭੈੜੇ ਪਰ੍ਹੇਵੇ ਦੇ ਔਗੁਣ
ਜਿਸ ਨੂੰ
ਖਾਲਸਾ ਟ੍ਰੈਕਟ ਸੁਸੈਟੀ ਅੰਮ੍ਰਿਤਸਰ ਨੇ
ਦੇਸ਼ ਦੇ ਸੁਧਾਰ ਲਈ
(ਰਜਿਸਟ੍ਰਡ ਮੁਤਾਬਕ ਏ: ੨੧ ਸੰ: ੬੦)
ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ
ਭਾਈ ਵਜ਼ੀਰ ਸਿੰਘ ਮੈਨੇਜਰ ਦੇ ਯਤਨ
ਨਾਲ ਛਪਵਾਯਾ

ਪੰਜਵੀਂ ਵਾਰ ੨੦੦੦

ਭੇਟਾ)।

Registered L. No. 277

੧ ਓ

ਨਿਰਗੁਣੀਅਰੇ ਗੁਣ ਨਹੀਂ ਕੋਈ
ਤੁਮ ਦਾਨ ਦਿਓ ਮਿਹਰਵਾਨਾਂ ॥

ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ
(ਰਜਿਸਟਰਡ, ਜੋ ੧੮੯੬ ਈ: ਤੋਂ ਬਣੀ ਹੋਈ ਹੈ)
ਦਾ

# ਨਿਰਗੁਣੀਆਰਾ

ਜੋ ਮਹੀਨੇ ਵਿਚ ਦੋ ਵੇਰ
੫ ਤੇ ੨੦ ਤਾਰੀਖ ਨੂੰ ਪ੍ਰਕਾਸ਼ਤ ਹੁੰਦਾ ਹੈ

ਅੰਦਰ ਦੇਖੋ:-

ਹੂਠ ਮਤਿ
ਅਰਥਾਤ
ਆਲਸ ਦੇ ਔਗੁਣ

ਨੰ: ੧੪ ੨੦ ਜੁਲਾਈ ੧੯੪੦ (ਜਿ: ੩੮)

Printed by S. Bhupinder Singh B.A., L.L.B at the Waziri-Hind Press, Hall Bazar, Amritsar and published by Anokh Singh from Office of the Khalsa Tract Society, Katra Sher Singh, Amritsar (Editor Anokh Singh, Gyani, B.A.)

ਸਰਵਰਕ ਤੋਂ ਬਿਨਾਂ ਅੰਤਿਮ ਸਫ਼ੇ ਉਤੇ 'ਸੁਸਾਇਟੀ' ਨਾਲ ਸੰਬੰਧਤ, ਕਿਸੇ ਨਾ ਕਿਸੇ ਭਾਂਤ ਦਾ (ਸੁਸਾਇਟੀ ਦੇ ਪਾਠਕਾਂ ਨੂੰ ਸੂਚਨਾ, ਪ੍ਰਕਾਸ਼ਿਤ ਟ੍ਰੈਕਟਾਂ ਜਾਂ ਪੁਸਤਕਾਂ ਦੀ ਸੂਚੀ ਤੇ ਜਾ ਫਿਰ ਸਹਾਇਤਾ ਲਈ ਬਿਨੈ ਆਦਿ) ਇਸ਼ਤਿਹਾਰ ਹੁੰਦਾ ਹੈ। ਜਿਵੇਂ ਟ੍ਰੈਕਟ ਨੰ: ੧੦੦੭, 'ਕੂੜ ਮਤਿ' ਦੇ ਅੰਤਲੇ (ਬਾਹਰਲੇ) ਸਫ਼ੇ ਉਤੇ 'ਨਿਰਗੁਣਿਆਰੇ' ਦੇ, ਸਕੂਲਾਂ ਅਤੇ ਕਾਲਜਾਂ ਦੀਆਂ ਲਾਇਬ੍ਰੇਰੀਆਂ ਲਈ ਅਨੁਮੋਦਿਤ ਹੋਣ ਦੇ ਸਰਕਾਰੀ ਪੱਤਰ ਦੀ ਪ੍ਰਤਿਲਿਪੀ (Copy) ਦਰਜ ਹੈ।

ਟ੍ਰੈਕਟਾਂ ਦੇ ਇਸ ਵਿਆਪਕ ਰੂਪ ਤੋਂ ਬਿਨਾਂ ਕਈ ਹੋਰ ਵਿਲੱਖਣ, ਉਸ ਸਮੇਂ ਅਨੁਸਾਰ, ਨਵੀਨ ਰੂਪ ਵੀ ਹਨ, ਜਿਵੇਂ :—ਜੰਤਰੀ, ਡਾਇਰੀ, ਪੱਤ੍ਰੀ, ਡਾਇਰੈਕਟਰੀ, ਵਧਾਈ ਪੱਤਰ, ਫੋਟੋ ਤੇ ਕਿਤੇ ਆਦਿ। ਵਧਾਈ ਪੱਤਰ ਅਤਿ ਹੀ ਸੁੰਦਰ, ਬਹੁਰੰਗੇ ਬੇਲ-ਬੂਟਿਆਂ ਨਾਲ ਸਜੇ ਅੰਗਰੇਜ਼ੀ ਕਾਰਡ ਉੱਤੇ ਛਪੇ ਹੁੰਦੇ ਸਨ। ਇਨ੍ਹਾਂ ਦੇ ਮਨਮੋਹਣੇ ਰੂਪ ਨੇ ਕਈ ਮਨੁੱਖਾਂ ਨੂੰ ਆਕ੍ਰਸ਼ਿਤ ਕਰਕੇ 'ਸੁਸਾਇਟੀ' ਦਾ ਸਦੱਸਯ ਬਣਨ ਲਈ ਮਜਬੂਰ ਕੀਤਾ। ਦੋ ਵਧਾਈ-ਪੱਤਰਾਂ ਦਾ ਖੁਲਾਸਾ ਪ੍ਰਮਾਣ ਵਜੋਂ ਅੰਕਿਤ ਹੈ :—

**ਸਤਿ ਸ੍ਰੀ ਅਕਾਲ** **ਵਧਾਈ**

Wishes
Sincere

**Time's hand, passed o'er the**
**Flowers of Friendship, does**
**but nourish them.**

**ਹਰਿ ਗੁਰੁ ਗੋਬਿੰਦ ਧਿਆਈਐ ਸਦਾ ਅੰਮ੍ਰਿਤ ਵੇਲਾ ॥**

May this
New Year
and all to come
bring you
every happyness:
To Bhai Sahib Arjan Singh ji
From Sundar Singh Majitha.

ਫੋਟੋਆਂ ਕੇਵਲ ਤਿੰਨ ਹੀ ਪ੍ਰਕਾਸ਼ਿਤ ਹੋਈਆਂ ਮਿਲਦੀਆਂ ਹਨ, ਜਿਨ੍ਹਾਂ ਦਾ ਆਕਾਰ ਵੱਡੇ ਕੈਲੰਡਰ ਜਿੰਨਾਂ ਹੈ ਅਤੇ ਸਾਧਾਰਣ ਕਾਗਜ਼ ਉੱਤੇ ਸਾਦੇ ਬਲਾਕ ਨਾਲ ਹੀ ਛਪੀਆਂ ਹੋਈਆਂ ਹਨ। ਫੋਟੋਆਂ ਤੋਂ ਬਿਨਾਂ ਬਹੁਤ ਸਾਰੇ ਬਹੁ-ਭਾਂਤੀ ਚਿਤ੍ਰ ਉਪਲਬੱਧ ਹਨ। ਬਹੁ-ਰੰਗੇ ਤੇ ਭਿੰਨ ੨ ਪ੍ਰਕਾਰ ਦੇ ਅੱਖਰਾਂ ਵਿੱਚ ਇਨ੍ਹਾਂ ਦੀ ਬਨਾਵਟ ਅਜਿਹੀ ਸੁੰਦਰ ਹੈ ਕਿ ਸ਼ੀਸ਼ੇ ਵਿਚ ਜੜਵਾ ਕੇ ਰੱਖਣ ਨੂੰ ਮਨ ਲੋਚਦਾ ਹੈ। ਇਨ੍ਹਾਂ ਵਸਤੂਆਂ ਤੋਂ ਬਿਨਾਂ ਡਾਇਰੀ, ਜੰਤਰੀ, ਤੇ ਡਾਇਰੈਕਟਰੀ ਆਦਿ ਦਾ ਰੂਪ ਵੀ ਅਜਕਲ ਥਾਨਾਵਾਂ ਵਿੱਚ ਛੱਪਣ ਵਾਲੀਆਂ ਡਾਇਰੀਆਂ ਆਦਿ ਨਾਲੋਂ ਕਿਸੇ ਪਖੋਂ ਊਣਾ ਨਹੀਂ। ਹਰ ਇਕ ਚੀਜ਼ ਦੀ ਆਪਣੀ ਵਿਲੱਖਣ ਛੱਬ ਹੈ।

ਰੂਪ ਤੋਂ ਬਿਨਾਂ ਟ੍ਰੈਕਟਾਂ ਦਾ ਆਕਾਰ ਵੀ ਵਿਵਿਧ ਭਾਂਤ ਦਾ ਹੈ। ਜੇਬੀ ਡਾਇਰੀ ਦੇ ਆਕਾਰ ਤੋਂ ਲੈ ਕੇ ਵੱਡੇ ਰਜਿਸਟਰ ਦੇ ਸਾਇਜ਼ ਤੱਕ ਦੇ ਟ੍ਰੈਕਟ ਮਿਲਦੇ ਹਨ। ਕਈ ਟ੍ਰੈਕਟ ਸਾਧਾਰਣ ਪੁਸਤਕ ਦੇ ਸਾਈਜ਼ ਦੇ ਹਨ ਤੇ ਕਈ ਲੰਬੇ ਆਕਾਰ ਦੀਆਂ ਪੁਸਤਕਾਂ ਦੇ। ਜੰਤਰੀ ਦਾ ਵਖਰਾ ਜੰਤਰੀ-ਸਾਇਜ਼ ਹੈ। ਸਫ਼ਿਆਂ ਦੀ ਗਿਣਤੀ ਕੇਵਲ ਚਾਰ ਤੋਂ ਲੈ ਕੇ ਸੌ ਸਵਾ ਸੌ ਤੱਕ ਦੀ ਵੀ ਹੈ। ਜੇ, 'ਕਲ ਪਰ ਰੱਖਣਾ' (ਟ੍ਰੈ: ਨੰ: ੬੭) ਆਦਿ ਟ੍ਰੈਕਟ ਕੇਵਲ ਤਿੰਨ ਜਾਂ ਚਾਰ ਸਫ਼ਿਆਂ ਦੇ ਹੀ ਹਨ ਤਾਂ 'ਕੰਵਰ ਜੀ ਤੇ ਸ਼ਿਕਾਰ' ਭਾਗ ੧ (ਟ੍ਰੈ: ਨੰ: ੧੬੦) ਤੇ 'ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਤਵਾਰ ਕਥਾ' (ਟ੍ਰੈ: ਨੰ: ੬੭੦) ਆਦਿ ਟ੍ਰੈਕਟਾਂ ਦੇ ਪੰਨਿਆਂ ਦੀ ਸੰਖਿਆ ਇਕ ਸੌ ਤੋਂ ਅਧਿਕ ਵੀ ਹੈ।

## (ਅ) ਸੁਸਾਇਟੀ ਦੁਆਰਾ ਪ੍ਰਕਾਸ਼ਿਤ ਸਾਹਿਤ-ਰੂਪ ਅਤੇ ਉਨ੍ਹਾਂ ਵਿਚ ਪ੍ਰਯੁਕਤ ਸ਼ੈਲੀ।

ਆਧੁਨਿਕ ਪੱਛਮੀ ਸਾਹਿੱਤ-ਰੂਪਾਂ ਵਿੱਚੋਂ ਸ਼ਾਇਦ ਹੀ ਕੋਈ ਅਜਿਹਾ ਰੂਪ ਹੋਵੇ ਜੋ 'ਸੁਸਾਇਟੀ' ਦੁਆਰਾ ਟ੍ਰੈਕਟ ਦੀ ਸੂਰਤ ਵਿੱਚ ਪ੍ਰਕਾਸ਼ਿਤ ਨਾ ਹੋ ਚੁਕਿਆ ਹੋਵੇ। ਸਗੋਂ 'ਸੁਸਾਇਟੀ' ਨੂੰ ਇਸ ਗੱਲ ਦਾ ਮਾਨ ਵੀ ਪ੍ਰਾਪਤ ਹੈ ਕਿ ਪੰਜਾਬੀ ਸਾਹਿੱਤ-ਖੇਤਰ ਵਿੱਚ ਲਗਪਗ ਹਰ ਨਵੇਂ ਸਾਹਿਤ-ਰੂਪ ਦਾ ਪ੍ਰਵੇਸ਼ ਇਸ ਦੁਆਰਾ ਪ੍ਰਕਾਸ਼ਿਤ ਟ੍ਰੈਕਟਾਂ ਰਾਹੀਂ ਹੀ ਹੋਇਆ। ਸਮੁੱਚੇ ਟ੍ਰੈਕਟ-ਪਰਵਾਰ ਦੇ ਅਧਿਐਨ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਨਾਵਲ, ਨਾਟਕ, ਕਹਾਣੀ, ਮਹਾਂ ਕਾਵਿ, ਇਤਿਹਾਸ, ਜੀਵਨੀਆਂ, ਲੇਖ ਤੇ ਨਿਬੰਧ, ਅਨੁਵਾਦ, ਟੀਕੇ, ਭਾਵ-ਪ੍ਰਕਾਸ਼ਨੀ ਟੀਕੇ ਅਤੇ ਕੋਸ਼, ਗੱਲ ਕੀ ਹਰ ਸਾਹਿੱਤ-ਰੂਪ ਟ੍ਰੈਕਟਾਂ ਵਿੱਚ ਵਿੱਦਮਾਨ ਹੈ। ਇਨ੍ਹਾਂ ਸਾਰੇ ਸਾਹਿੱਤ-ਰੂਪਾਂ ਦਾ ਵਿਵੇਚਨ ਪਿਛਲੇ ਕਾਂਡ ਵਿੱਚ ਕੀਤਾ ਜਾ ਚੁੱਕਾ ਹੈ। ਇਥੇ ਕੇਵਲ ਇਨ੍ਹਾਂ ਦੀ ਤਕਨੀਕ ਦੇ ਪੱਖ ਤੋਂ ਸੰਖੇਪ ਜਿਹੀ ਚਰਚਾ ਕਰਨ ਦਾ ਉਪਰਾਲਾ ਹੈ।

'ਜੰਗ ਮਣੀਲੀ' (ਟ੍ਰੈ: ਨੰ: ੨੦੭-੮, ੧੧-੧੨) ਨੂੰ ਸਰਵ-ਪ੍ਰਥਮ ਪੰਜਾਬੀ ਨਾਵਲ ਕਿਹਾ ਜਾ ਸਕਦਾ ਹੈ। ਇਸ ਦੀ ਭਾਸ਼ਾ ਪੰਜਾਬੀ ਨਾਲੋਂ ਬ੍ਰਜੀ ਵਧੇਰੇ ਹੈ। ਪਰੰਤੂ ਵਿਸ਼ੇ ਤੇ ਵਿਸ਼ੇ ਦੇ ਨਿਭਾ ਦੇ ਪੱਖ ਤੋਂ ਇਸ ਨੂੰ ਆਪਣੇ ਸਮੇਂ ਦੀ ਪ੍ਰਮੁਖ ਰਚਨਾ ਕਹਿਣਾ ਯੋਗ ਹੈ। ਇਸ ਨਾਵਲ ਵਿੱਚ ਮਨ ਉਤੇ ਕਾਬੂ ਅਰਥਾਤ ਇੰਦ੍ਰੀਆਤਮਿਕ ਸੰਜਮ ਦੀਆਂ ਵਿਧੀਆਂ ਅੰਕਿਤ ਹਨ। ਸ਼ਰੀਰ ਕਿਲ੍ਹਾ ਹੈ, ਜਿਸ ਵਿੱਚ ਚੰਗੇ ਮੰਦੇ ਮਨੋਭਾਵਾਂ ਦੀ ਪਾਰਸਪਰਿਕ ਜੰਗ ਦਾ ਵਰਣਨ ਕੀਤਾ ਹੈ। ਮਨ ਦੀ ਪਵਿੱਤ੍ਰਤਾ ਦਾ ਸਾਧਨ

ਬਾਣੀ ਹੈ, ਅਤੇ ਬੁੱਧੀ ਦੀ ਸਰਵੱਗਤਾ ਅਤੇ ਪ੍ਰਜ੍ਵਲਤਾ ਦਾ ਸਾਧਨ ਪਵਿਤ੍ਰ ਮਨ ਹੈ। ਸੋ, ਨਾਮ ਸਿਮਰਣ ਇਕ ਆਦਰਸ਼ ਵਿਅਕਤਿਤ੍ਵ ਲਈ ਆਵੱਸ਼ਕ ਹੈ। ਵਿਸ਼ੇ ਮਨ ਨਾਲ ਸੰਬੰਧਿਤ ਹੋਣ ਕਰਕੇ, ਇਸ ਨਾਵਲ ਦੀ ਭਾਸ਼ਾ ਵਿੱਚ ਮਨੋਵਿਗਿਆਨਿਕ ਤੇ ਦਾਰਸ਼ਨਿਕ ਅੰਸ਼ ਪ੍ਰਬਲ ਹਨ। ਅਤਿ ਸੂਖਮ ਵਿਸ਼ੇ ਨੂੰ ਕਹਾਣੀ ਰਸ ਰਾਹੀਂ ਵਿਵੇਕੀ ਵਾਰਤਕ ਦਾ ਜਾਮਾ ਪੁਆ ਕੇ ਪਾਠਕਾਂ ਦੀ ਦ੍ਰਿਸ਼ਟੀ ਤੇ ਸਮਝ-ਗੋਚਰਾ ਬਣਾਇਆ ਹੈ।

'ਬਾਬਾ ਨੌਧ ਸਿੰਘ' ਜੋ ਪਹਿਲਾਂ 'ਸੁਭਾਗ ਜੀ' ਦੇ ਸਿਰਲੇਖ ਹੇਠ ਟ੍ਰੈਕਟਾਂ ਦੇ ਰੂਪ ਵਿਚ ੪੨ ਭਾਗਾਂ ਵਿੱਚ ਪ੍ਰਕਾਸ਼ਿਤ ਹੋਇਆ, ਦੀ ਇਕ ਨਾਵਲ-ਰੂਪੀ ਰਚਨਾ ਹੀ ਹੈ। ਪਰੰਤੂ ਤਕਨੀਕ ਦੇ ਪੱਖ ਤੋਂ ਇਹ ਰਚਨਾ ਨਾਵਲ ਦੀ ਕਸਵੱਟੀ ਉੱਤੇ ਪੂਰੀ ਨਹੀਂ ਉਤਰਦੀ। ਵਿਸ਼ੇ ਦੇ ਪੈਰ ੨ ਉੱਤੇ ਬਦਲਣ ਦੇ ਕਾਰਣ ਰੂਪਕ ਪਕਿਆਈ ਨਹੀਂ ਆ ਸਕੀ, ਅਤੇ ਨਾ ਹੀ ਵਿਸ਼ੇ ਦਾ ਪ੍ਰਭਾਵ ਇਕਸਾਰ ਰਹਿ ਸਕਿਆ ਹੈ। ਇਸ ਨਾਵਲ-ਨੁਮਾ ਰਚਨਾ ਵਿੱਚ ਬੁੱਧੀ ਤੇ ਭਾਵੁਕਤਾ ਕਦਮ ਨਾਲ ਮਿਲਾ ਕੇ ਚਲਦੀਆਂ ਹਨ। ਸਿਖ ਸਿਧਾਂਤਾਂ ਦੀ ਵਿਆਖਿਆ ਸਮੇਂ ਇਸ ਰਚਨਾ ਦੀ ਵਾਰਤਕ ਨੇ ਦਾਰਸ਼ਨਿਕ ਰੰਗ ਧਾਰ ਲਿਆ ਹੈ। ਦਲੀਲ ਤੇ ਨਿਆਇ ਦੇ ਨਾਲ ੨ ਸ਼ਰਧਾ ਪ੍ਰਬਲ ਹੈ। ਉਦਾਹਰਣ ਵਜੋਂ ਕੁੱਝ ਇਕ ਵਾਰਤਕ-ਟੋਟੇ ਹੇਠਾਂ ਦਿਤੇ ਹਨ :—

> "..........ਮਾਂ ਦੀਆਂ ਦਿਲ-ਚੀਰਵੀਆਂ ਚੀਕਾਂ, ਪਿਉ ਦੇ ਠੰਢੇ ਹਾਵੇ, ਭੈਣਾਂ ਦੇ ਕਲੇਜੇ ਵਿੰਨ੍ਹਵੇਂ ਵਿਰਲਾਪ, ਭਰਾਵਾਂ ਦੇ ਦੁਖ ਤੇ ਸੰਤਾਪ, ਇਸਤ੍ਰੀ ਦੀਆਂ ਗੁੱਝੀਆਂ ਹਾਈਂ, ਆਂਢੀਆਂ ਗੁਆਂਢੀਆਂ ਦੇ ਹਮਸੋਸ ਤੇ ਸਾਕਾਂ ਅੰਗਾਂ ਦੇ ਕੀਰਨੇ ਅਜਿਹਾ ਕਰੁਣਾ ਰਸ ਦਾ ਸਮਾਂ ਬੰਨ੍ਹ ਰਹੇ ਹਨ ਕਿ ਰਾਹ ਚਲਦੇ ਦੀ ਕਲੇਜੇ ਫੜ ੨ ਕੇ ਰਹਿ ਜਾਂਦੇ ਹਨ।"

> "..........ਸਾਡੇ ਮਨ ਦੀਆਂ ਮੈਲਾਂ, ਸਾਡੇ ਪਾਪਾਂ ਦੇ ਫਲ, ਸਾਡੀਆਂ ਖੋਟੀਆਂ ਵਾਸ਼ਨਾਂ, ਮੰਦ ਕਰਮ, ਮੰਦ ਬੋਲ, ਮੰਦਿਆਂ ਦੀ ਪ੍ਰੀਤ ਜੋ ਕੁਛ ਬੀ ਹੈ ਸੱਭ ਇਕ ਸ਼ੈ ਦਾ ਫਲ ਹਨ, ਜਿਸ ਨੂੰ ਵਿਛੋੜਾ ਆਖਦੇ ਹਨ।

> .........ਜਿਕੂੰ ਅੱਗ ਤੋਂ ਵਿਛੁੜਿਆਂ ਅੰਗਾਰ ਕਾਲਾ ਹੋ ਕੇ ਕੋਲਾ ਹੋ ਜਾਂਦਾ ਹੈ ਉਕਰ ਅਸੀਂ ਕਾਲੇ ਹੋ ਰਹੇ ਹਾਂ।.. ..... ਕਾਲੋਂ ਭਰੇ ਕੋਲੇ ਨੂੰ ਅੱਗ ਦਾ ਮਿਲਾਪ ਕਰ ਦਿਓ, ਕਾਲਕ ਕਿਤੇ ਜਾਊ।......."

> "..........ਵਿਆਹ ਇਸ ਲਈ ਸੀ ਕਿ ਮਨੁੱਖ ਤੇ ਇਸਤ੍ਰੀ ਮਿਲਕੇ ਇਕ ਦੂਜੇ ਦਾ ਸਹਾਰਾ ਬਣ ਜਾਣ। ਇਸਤ੍ਰੀ ਪੁਰਖ ਦੀ ਤੇ ਪੁਰਖ ਇਸਤ੍ਰੀ ਦਾ ਪਰਮ ਮਿਤ੍ਰ ਹੋਵੇ।......'ਗ੍ਰਿਹਸਤ ਜਤੀ' ਪੁਰਖ ਅਕਸਰ ਅਰੋਗ ਰਹਿੰਦਾ ਹੈ,.........ਇਸਤ੍ਰੀ ਨੂੰ ਸੰਸਾਰ ਯਾਤ੍ਰਾ ਦੀ ਪਰਮ ਮਿਤ੍ਰ, ਸੁਰਤ ਦੀ ਡਾਢ ਤੇ ਮਦਦਗਾਰ ਨਾ ਜਾਣਿਆਂ, ਪਰ ਨਿਰੀ ਸ਼ਰੀਰਕ ਰਸ ਦਾਤਾ ਯਾ ਨਿਰਾ ਔਲਾਦ ਉਤਪਤੀ ਦਾ ਵਸੀਲਾ.........ਆਦਿ।

ਉਕਤ ਗੱਦ–ਟੋਟਿਆਂ ਤੋਂ ਸਪਸ਼ਟ ਹੈ ਕਿ ਇਨ੍ਹਾਂ ਰਚਨਾਵਾਂ ਨੇ ਪੰਜਾਬੀ ਵਾਰਤਕ ਨੂੰ ਵਿਸ਼ਰਾਮ-ਚਿੰਨ੍ਹਾਂ ਨਾਲ ਸੰਪੱਨ ਕਰਕੇ, ਜਚਬੇ ਤੇ ਬੁੱਧੀ ਦੀ ਨਵੀਨ ਪਾਣ ਚੜ੍ਹਾ ਕੇ ਇਕ ਆਦਰਸ਼ ਰੂਪ ਪ੍ਰਦਾਨ ਕੀਤਾ ਹੈ।

'ਰਤਨ ਕੌਰ' 'ਆਗਿਆ ਕੌਰ', 'ਪੁਸ਼ਪ ਪਟਾਰੀ' ਆਦਿ ਤੋਂ ਬਿਨਾਂ, ਸੁਧਾਰਕ ਦ੍ਰਿਸ਼ਟੀਕੋਣ ਤੋਂ ਰਚੇ ਗਏ ਬਹੁਤ ਸਾਰੇ ਹੋਰ ਟ੍ਰੈਕਟ ਗਲਪ-ਨੁਮਾ ਰਚਨਾਵਾਂ ਹਨ। ਇਨ੍ਹਾਂ ਰਚਨਾਵਾਂ ਵਿਚ ਮੁੱਢਲੀਆਂ ਕ੍ਰਿਤਾ ਵਾਲੀਆਂ ਘਾਟਾਂ—ਗੋਂਦ ਦੀ ਅਣਹੋਂਦ, ਅਸੁਭਾਵਕ ਵਾਰਤਾਲਾਪ (ਲੇਖਕ ਦੀ ਨਿੱਜੀ ਬੋਲੀ), ਅਧਿਕ ਆਦਰਸ਼ਕ ਜਾਂ ਅਧਿਕ ਨੀਚ ਪਾਤਰ, ਹੋਣੀ ਦੀ ਪ੍ਰਬਲਤਾ ਤੇ ਅਸਾਧਾਰਣ ਮੌਕਾ ਮੇਲ ਆਦਿ ਵੀ ਵਿਦਮਾਨ ਹਨ।

'ਗੁਲਾਬ ਚੰਬੇਲੀ' (ਟ੍ਰੈ: ਨੰ: ੩੯੦), 'ਸੁਖਵਤੀ ਚਿੰਤਾ ਮਤੀ' (ਟ੍ਰੈ: ਨੰ: ੨੫) ਆਦਿ ਕੁਝ ਰਚਨਾਵਾਂ ਨਾਟਕ-ਰੂਪ ਹਨ। ਇਨ੍ਹਾਂ ਵਿਚ ਆਧੁਨਿਕ ਨਾਟਕਾਂ ਵਾਲੇ ਗੁਣਾਂ ਦੇ ਆਸਾਰ ਨਜ਼ਰੀਂ ਆਉਂਦੇ ਹਨ। ਇਨ੍ਹਾਂ ਰਚਨਾਵਾਂ ਦਾ ਆਰੰਭ ਨਾਟਕੀ, ਨਿਭਾ ਨਾਟਕੀ ਤੇ ਵਾਰਤਾਲਾਪ ਵਿਚ ਵੀ ਨਾਟਕੀਅਤਾ ਦਾ ਅੰਸ਼ ਵਿਦਮਾਨ ਹੈ, ਭਾਵੇਂ ਇਹ ਉਸ ਪ੍ਰਕਾਰ ਪੂਰੇ ਰੂਪ ਵਿਚ ਨਾਟਕੀ ਨਹੀਂ ਜਿਸ ਪ੍ਰਕਾਰ ਦੀ ਅਸੀਂ ਅਜ ਦੇ ਸਾਹਿਤ ਤੋਂ ਮੰਗ ਕਰਦੇ ਹਾਂ। 'ਗੁਲਾਬ ਚੰਬੇਲੀ' ਵਿਚ ਚੰਬੇਲੀ ਆਪਣੇ ਪਤੀ ਗੁਲਾਬ ਉੱਤੇ ਆਪਣੇ ਸ਼ੀਲ ਤੇ ਨੇਕ ਸੁਭਾ ਦਾ ਪ੍ਰਭਾਵ ਪਾਕੇ ਉਸ ਨੂੰ ਰਿਸ਼ਵਤ ਜਿਹੀ ਬੁਰੀ ਆਦਤ ਦਾ ਪਰਿਤਿਆਗ ਕਰਨ ਉਤੇ ਮਜਬੂਰ ਕਰਦੀ ਹੈ। ਵਾਰਤਾਲਾਪ ਨਾਟਕੀ ਤੇ ਪਾਤਰਾ ਦੇ ਗੁਣ, ਕਰਮ ਤੇ ਸੁਭਾ ਅਨੁਕੂਲ ਹੈ। ਸ਼ੁਰੂ ਵਿਚ ਵਾਰਤਾਲਾਪ ਦਾ ਥੋੜਾ ਜਿਹਾ ਭਾਗ ਕਵਿਤਾ ਵਿਚ ਹੈ ਤੇ ਬਾਕੀ ਵਾਰਤਕ ਵਿਚ। ਨਮੂਨੇ ਵਜੋਂ :—

"........ਰਵੇਲ—ਸੁਆਮਣੀ ਜੀ, ਗੱਡੀ ਦੀ ਆਵਾਜ਼ ਆਈ ਹੈ ਸ਼ਾਯਦ ਆਪ ਆ ਗਏ ਹਨ। ਤੁਸੀਂ ਹੁਣ ਦੁਖ ਦੂਰ ਕਰੋ,ਅਰ ਥੱਕੇ ਆਏ ਪਤੀ ਨੂੰ ਖਿੜੇ ਮਥੇ ਮਿਲੋ।

ਚੰਬੇਲੀ—ਮਥਾ ਖਿੜਨਾ ਕੋਈ ਜਾਣੇ ਵਸ ਦਾ ਰੋਗ ਹੈ, ਜਦ ਦਿਲ ਬੁਝ ਚੁੱਕਾ ਹੋਵੇ ਤਦ ਮੱਥਾ ਕਿਥੋਂ ਖਿੜ ਸਕਦਾ ਹੈ.........ਜੇ ਪਤੀ ਨੇ ਖਿੜੇ ਦਿਲ ਨੂੰ ਨਹੁੰ ਮਾਰ ਕੇ ਵਲੂੰਧਰ ਦਿੱਤਾ ਹੈ, ਤਦ ਮੇਰੇ ਪਾਸ ਕਿਹੜਾ ਦਾਰੂ ਹੈ ਜੋ ਦਿਲ ਨੂੰ ਖਿੜਾਵੇ ਅਰ ਦਿਲ ਖਿੜੇ ਤੋਂ ਮੱਥਾ ਖਿੜੇ।........"

ਉਪਰ ਦਿਤੀ ਵਾਰਤਾਲਾਪ ਵਿਚ ਨਾਟਕੀ ਅੰਸ਼, ਲਟਕਾਅ (Suspence), ਉਤਸੁਕਤਾ ਆਦਿ ਨਾਟਕਾਂ ਵਾਲੇ ਸਾਰੇ ਗੁਣ ਹਨ।

ਉਸ ਤਰ੍ਹਾਂ ਸਾਰੇ ਟ੍ਰੈਕਟ ਗਲਪ ਤੇ ਨਾਟਕ ਦਾ ਸੰਗਮ ਹਨ। ਹਰ ਟ੍ਰੈਕਟ ਵਿਚ ਵਿਰੋਧੀ ਸੁਭਾ ਵਾਲੇ ਪਾਤਰਾਂ ਦੀ ਵਾਰਤਾਲਾਪ ਤੋਂ ਬਿਨਾਂ ਗਲਪ–ਮਈ ਵਰਣਨ ਵੀ ਹੈ। ਇਹ ਮਿਲਗੋਭਾ,

ਪੰਜਾਬੀ ਸਾਹਿਤ ਨੂੰ ਨਿਖਾਰਣ ਦੇ ਅਤਿਰਿਕਤ ਇਕ ਵਿਸ਼ੇਸ਼ ਭਾਂਤ ਦਾ ਰਸ ਵੀ ਪ੍ਰਦਾਨ ਕਰਦਾ ਹੈ।

ਪੰਜਾਬੀ ਸਾਹਿਤ–ਖੇਤ੍ਰ ਵਿਚ ਆਧੁਨਿਕ ਰੂਪ ਰਖਣ ਵਾਲੇ ਲੇਖਾਂ ਤੇ ਨਿਬੰਧਾਂ ਦਾ ਪ੍ਰਵੇਸ਼ ਵੀ 'ਸੁਸਾਇਟੀ' ਦੁਆਰਾ ਹੀ ਹੋਇਆ, ਅਤੇ ਇਨ੍ਹਾਂ ਦੀ ਪਰਵਰਿਸ਼ 'ਸੁਸਾਇਟੀ' ਦੇ ਵਿਦਵਾਨ ਸੰਚਾਲਕਾਂ ਤੇ ਕਲਮੀ ਸਹਾਇਕਾਂ—ਭਾ: ਵੀਰ ਸਿੰਘ ਜੀ, ਪ੍ਰੋ: ਪੂਰਣ ਸਿੰਘ, ਸ: ਜੀ: ਬੀ: ਸਿੰਘ ਡਾ: ਚਰਨ ਸਿੰਘ ਆਦਿ—ਨੇ ਹੀ ਕੀਤੀ। ਗੁਰਬਾਣੀ, ਗੁਰਮਤ ਤੇ ਸਿਖ ਇਤਿਹਾਸ ਸੰਬੰਧੀ ਲਿਖੇ ਗਏ ਸਾਰੇ ਟ੍ਰੈਕਟਾਂ ਨੂੰ ਲੇਖ–ਰੂਪ ਕਹਿ ਦੇਣਾ ਅਨੁਚਿਤ ਨਹੀਂ। ਇਹ ਜੀਵਨੀ ਨੁਮਾ ਲੇਖ ਵਿਨੋਦਾਤਮਕ ਨਹੀਂ, ਸਗੋਂ ਵਿਆਖਿਆਤਮਕ ਅਥਵਾ ਬੁੱਧੀ ਉੱਤੇ ਆਧਾਰਤ, ਮੂਲ ਰੂਪ ਵਿਚ ਦਾਰਸ਼ਨਿਕ ਸੁਭਾ ਦੇ ਹਨ। ਇਨ੍ਹਾਂ ਵਿਚ ਗੰਭੀਰਤਾ, ਨਰਮਾ ਤੇ ਬੌਧਿਕਤਾ ਦਾ ਅੰਸ਼ ਪ੍ਰਬਲ ਹੈ। ਪਛਮ ਦੇ ਪ੍ਰਭਾਵ ਕਾਰਣ ਇਨ੍ਹਾਂ ਰਚਨਾਵਾਂ ਵਿਚ ਮਨੋਵਿਗਿਆਨ ਤੇ ਮਨੋਵਿਸ਼ਲੇਸ਼ਣ ਆਦਿ ਦੀਆਂ ਰੁਚੀਆਂ ਵੀ ਝਲਕਾਰੇ ਮਾਰਦੀਆਂ ਹਨ।

ਪਿਛਲੇ ਕਾਂਡ ਵਿਚ ਵਿਸਥਾਰ ਪੂਰਵਕ ਵਿਚਾਰ ਕੀਤੀ ਗਈ ਹੈ ਕਿ 'ਸੁਸਾਇਟੀ' ਦੁਆਰਾ ਪ੍ਰਕਾਸ਼ਿਤ ਲੇਖ ਦਰਸ਼ਨ, ਵਿਗਿਆਨ, ਇਤਿਹਾਸ, ਸਾਹਿਤ, ਮਨੋਵਿਗਿਆਨ ਅਤੇ ਸਮਾਜ ਆਦਿ ਨਾਲ ਸੰਬੰਧਿਤ ਵਿਸ਼ਿਆਂ ਦੇ ਧਾਰਨੀ ਹਨ। ਇਸ ਲਈ ਇਥੇ ਕੇਵਲ ਸ਼ੈਲੀ ਦਾ ਮਿਆਰ ਉਘਾੜਨ ਲਈ ਕੁੱਝ ਇਕ ਪਾਲਾਂ ਚੋਣ ਦਿਤੀਆਂ ਗਈਆਂ ਹਨ :

"... ...ਜਿਸ ਤਰ੍ਹਾਂ ਉਹ ਧੁਰ ਨਾਲ ਬੱਧੀ ਡੋਰੀ ਹਿਲੇ, ਉਸ ਤਰ੍ਹਾਂ 'ਮੇਰੀ ਮੈਂ' ਚੱਲੇ, ਇਹ ਪ੍ਰੀਤ ਹੈ। ਇਹ ਪ੍ਰੀਤ ਦਾ ਸਰੂਪ ਗੁਰਮੁਖਾਂ ਦੇ ਨੈਣਾਂ ਦੀ ਭਾਖਾ ਹੈ,.........ਪ੍ਰੀਤ ਤਾਂ ਬ੍ਰਹਮੰਡੀ ਰੂਹ ਦਾ ਸਚ ਖੰਡੀ ਜੋਤ ਨਾਲ ਖਿੱਚੇ ਰਹਣ ਦਾ ਨਾਮ ਹੈ, ਧੁਰ ਨਾਲ ਰਿਸ਼ਤਾ ਹੋ ਜਾਣ ਦਾ ਨਾਮ ਪ੍ਰੀਤ ਹੈ। ਪ੍ਰੀਤ ਇਲਾਹੀ ਫਕੀਰੀ ਹੈ। ਪ੍ਰੀਤ ਗੁਰੂ ਨਾਨਕ ਨਿਰੰਕਾਰੀ ਦਾ ਸੱਚਾ ਸਿਖੀ ਜੀਵਨ ਹੈ।......."

('ਪ੍ਰੀਤ' ਟ੍ਰੈ: ਨੰ: ੪੪੬)

".....ਪ੍ਰੀਤਾਂ ਦੀ ਦੁਨੀਆਂ ਵਿਚ ਨਹੀਂ ਚਲਦਾ ਕਿ ਮਰਜ਼ੀ ਵੀ ਕਰੀ ਜਾਓ ਤੇ ਪ੍ਰੀਤ ਵੀ ਨਿਭਾਉਣੀ ਚਾਹੋ। ਸਲਾਮ ਵੀ ਕਰੋ ਤੇ ਜੁਆਬ ਵੀ, ਮੁਰਸ਼ਦ ਵੀ ਆਖੋ ਤੇ ਹੁੱਜਤ ਵੀ ਕਰੋ। ਇਹ ਸ੍ਵੈ-ਵਿਰੋਧੀ ਭਾਵਨਾਵਾਂ ਤਾਂ ਕਿਧਰੇ ਵੀ ਪੁੱਜਣ ਨਹੀਂ ਦੇਣ ਲੱਗੀਆਂ। ਐਸਾ 'ਸਲਾਮ ਜੁਆਬ' ਵਾਲਾ ਮਨੁੱਖ ਮੁੱਢੋਂ ਹੀ ਖੁੰਝਿਆ ਤੇ ਗਵਾਚਿਆ ਜਾਣੋਂ।

ਸਲਾਮ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥'

(ਵਾਰ ਆਸਾ ਸਲੋਕ ਮ: ੧—੨੧)

ਉਹ ਆਸ਼ਕ ਕਾਹਦਾ ਜੋ ਲੇਖੇ ਗਿਣ ਗਿਣ ਕੇ ਪਿਆਰ ਦੀ ਸਾਂਝ ਬਨਾਣਾ ਚਾਹੇ। ਆਸ਼ਕ ਲਈ ਤਾਂ—ਕੀਹ, ਕਿਉਂ, ਕਿਥੇ, ਕੌਣ, ਕਿਵੇਂ ਤੇ ਕਦੋਂ ਤਾਂ ਕਦੇ ਵੀ ਨਹੀਂ ਸੋਭਦੇ :—

'ਆਸ਼ਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥'

(ਆਸਾ ਦੀ ਵਾਰ ਮ: ੨—੨੧)

(ਕੇਸ ਕਿਉਂ ? ਭਾਗ ੧, ਟ੍ਰੈ: ਨੰ: ੧੩੨੭)

"........ਘੋਰ ਨਰਕ ਦੇ ਅਧਿਕਾਰੀ ਉਹ ਮਨੁਖ ਹਨ, ਜਿਹੜੇ ਧਰਮ ਜਾਂ ਈਮਾਨ ਦੇ ਨਾਮ ਤੇ ਈਸ਼ਵਰ ਰੂਪ ਪਰਮਾਤਮਾ ਦੀ ਨਿੰਦਿਆ ਤੇ ਬੇਇਜ਼ਤੀ ਕਰਦੇ ਹੋਏ ਉਨ੍ਹਾਂ ਦੇ ਅਨੁਯਾਈਆਂ ਦੇ ਦਿਲ ਦੁਖਾ ਕੇ ਸੰਸਾਰਿਕ ਢੰਗ ਵਿਚ ਭੰਗ ਪਾਉਂਦੇ ਹਨ, ਅਤੇ ਅਕਹਿ ਅਤਿਆਚਾਰ ਦੇ ਕਾਰਨ ਪੈਦਾ ਕਰਕੇ ਵਾਹਿਗੁਰੂ ਦੀ ਹੁਕਮ ਅਦੂਲੀ ਕਰਦੇ ਹਨ।......."

(ਝਗੜੇ ਕਿਉਂ ਟ੍ਰੈ: ੭੯੦)

ਉਪ੍ਰੁਕਤ ਉਦਾਹਰਣ ਸਿੱਧ ਕਰਦੇ ਹਨ ਕਿ ਟ੍ਰੈਕਟਾਂ ਦੁਆਰਾ ਪ੍ਰਕਾਸ਼ਿਤ ਨਿਬੰਧਾਂ ਦੀ ਸ਼ੈਲੀ ਵਿਅਕਤੀਗਤ, ਪਰਿਭਾਸ਼ਕ ਅਥਵਾ ਕਲਾਤਮਕ, ਵਿਆਖਿਆਤਮਕ ਤੇ ਵਰਣਨੀ ਹੈ। ਦਲੀਲ ਅਤੇ ਦ੍ਰਿਸ਼ਟਾਂਤ ਵਿਦਮਾਨ ਹਨ। ਭਾਵੁਕਤਾ, ਪ੍ਰੇਰਣਾ ਵੀ ਹੈ, ਤੇ ਬੁੱਧੀਯੁਕਤ ਸੰਕੇਤ ਵੀ, ਜਿਸ ਕਾਰਣ ਸੁਨਿਸਚਤਤਾ, ਸੁਜੋੜਤਾ ਤੇ ਸਪਸ਼ਟਤਾ ਆਦਿ ਵਾਰਤਕ ਗੁਣ ਦ੍ਰਿਸ਼ਟੀਗੋਚਰ ਹੁੰਦੇ ਹਨ। ਪ੍ਰੁਕਤ ਬਾਣੀ ਦੀਆਂ ਤੁਕਾਂ ਟ੍ਰੈਕਟਾਂ ਵਿਚਲੇ ਦਾਰਸ਼ਨਿਕ ਅੰਸ਼ ਨੂੰ ਪ੍ਰਤੱਖ ਕਰਨ ਦੇ ਨਾਲ ੨ ਇਨ੍ਹਾਂ ਦੇ ਧਾਰਮਕ ਤੇ ਆਦਰਸ਼ਵਾਦੀ ਦ੍ਰਿਸ਼ਟੀਕੋਣ ਦੀਆਂ ਵੀ ਪ੍ਰਤੀਕ ਹਨ। ਇਹ ਲੇਖ ਜਾਂ ਨਿਬੰਧ ਪੰਜਾਬੀ ਬੋਲੀ ਦੀ ਸਮਰੱਥਾ ਅਤੇ ਵਿਵੇਚਨਾ ਸ਼ਕਤੀ ਨੂੰ ਪ੍ਰਚੰਡ ਕਰਦੇ ਹਨ।

ਲੇਖਾਂ ਤੇ ਨਿਬੰਧਾਂ ਤੋਂ ਬਿਨਾ, 'ਸੁਸਾਇਟੀ' ਨੇ ਆਪਣੇ ਟ੍ਰੈਕਟਾਂ ਦੁਆਰਾ ਸਿਖ ਇਤਿਹਾਸ ਨੂੰ 'ਦੰਤ-ਕਥਾਵਾਂ' ਤੇ 'ਸਾਖੀਆਂ' ਦੀ ਮਾਰ ਹੇਠੋਂ ਕੱਢ ਕੇ ਆਧੁਨਿਕ ਜੀਵਨੀ-ਰੂਪ ਦਾ ਜਾਮਾ ਵੀ ਪੁਆਇਆ ਹੈ। ਟ੍ਰੈਕਟਾਂ ਵਿਚ ਸ੍ਵੈ-ਜੀਵਨੀ ਦੇ ਆਧਾਰ ਤਾਂ ਹਨ ਪਰੰਤੂ ਸਥੂਲ ਤੇ ਪੂਰਣ ਰੂਪ ਵਿਖਾਈ ਨਹੀਂ ਦਿੰਦਾ। ਜੋ ਜੀਵਨੀਆਂ ਪ੍ਰਕਾਸ਼ਿਤ ਕੀਤੀਆਂ ਹਨ ਉਨ੍ਹਾਂ ਦਾ ਮੁਖ ਉਦੇਸ਼ ਸੰਸਾਰ ਦੇ ਚਿਤਨਾਂ ਵਾਂਗ 'ਹੁਕਮ' ਤੇ 'ਹਉਮੈਂ' ਵਿਚ ਸੰਤੁਲਨ ਦੀ ਤਲਾਸ਼ ਕਰਨੀ ਹੀ ਹੈ। ਪਰੰਤੂ ਇਨ੍ਹਾਂ ਧਾਰਮਿਕ ਜੀਵਨੀਆਂ ਤੋਂ ਬਿਨਾਂ ਕੁਝ ਇਕ ਉਨ੍ਹਾਂ ਵਿਅਕਤੀਆਂ ਦੇ ਜੀਵਨ-ਬ੍ਰਿਤਾਂਤ ਵੀ ਟ੍ਰੈਕਟਾਂ ਦੇ ਰੂਪ ਵਿਚ ਮਿਲਦੇ ਹਨ, ਜਿਨ੍ਹਾਂ ਨੇ ਮਨੁਖਤਾ ਦੀ ਸਮਾਜਕ, ਸਭਿਆਚਾਰਕ, ਸਦਾਚਾਰਕ, ਵਿੱਦਿਅਕ ਤਥਾ ਵਿਗਿਆਨਕ ਖੇਤ੍ਰ ਵਿਚ ਅਗਵਾਈ ਕੀਤੀ। ਜਿਵੇਂ :—

'ਜੀਵਨ ਸੁਕਰਾਤ ਹਕੀਮ' (ਟ੍ਰੈ ਨੰ: ੩੫੨), ਇੰਜਨ ਰਚਨਹਾਰੇ ਦਾ ਹਾਲ (ਟ੍ਰੈ: ਨੰ: ੩੯-੮੩), 'ਮਨੌਤ ਸੁਹਰਾਬ ਰੁਸਤਮ' (ਟ੍ਰੈ: ਨੰ: ੪੪੯), 'ਮਹਾ ਕਵੀ ਹੋਮਰ ਤੇ ਉਹਦੀ ਕਵਿਤਾ' (ਟ੍ਰੈ ਨੰ: ੪੪੦-੪੯, ੫੧, ੬੦-੬੩), 'ਰਾਣੀ ਪਦਮਨੀ ਦਾ ਬ੍ਰਿਤਾਂਤ' (ਟ੍ਰੈ: ਨੰ: ੩੬੯), 'ਭਗਤ ਨਾਮ ਦੇਵ ਦਾ ਜੀਵਨ ਬ੍ਰਿਤਾਂਤ' (ਟ੍ਰੈ: ਨੰ: ੨੯੫—੮੭), 'ਇਕ ਪਵਿੱਤ੍ਰ ਜੀਵਨ' ਤੇ 'ਅਸ਼ੋਕ' ਆਦਿ.......।

ਸੁਸਾਇਟੀ ਦੀਆਂ ਸਮਕਾਲੀ ਪਰਿਸਥਿਤੀਆਂ ਵਿਚ ਆਦਰਸ਼ਵਾਦ ਦੀ ਰੁਚੀ ਪ੍ਰਧਾਨ ਸੀ, ਇਹੋ ਕਾਰਣ ਹੈ ਕਿ ਟ੍ਰੈਕਟਾਂ ਰਾਹੀਂ ਪ੍ਰਕਾਸ਼ਿਤ ਸੱਭ ਜੀਵਨੀਆਂ ਵਿਚ ਨਾਇਕ ਨੂੰ ਲੋੜ ਤੋਂ ਵੱਧ ਆਦਰਸ਼ਿਆਇਆ ਗਿਆ ਹੈ। (ਪਰੰਤੂ, ਨਾਇਕ ਦੀ ਇਹ ਪ੍ਰਸ਼ੰਸਾ ਆਧਾਰ-ਰਹਿਤ ਨਹੀਂ ਸਗੋਂ ਦਲੀਲ ਉਤੇ ਆਧਾਰਿਤ ਹੈ।) ਇਹ ਰੁਚੀ ਸੁਭਾਵਕ ਹੈ ਕਿਉਂਕਿ ਹਰ ਲੇਖਕ ਜੋ ਆਤਮਾ ਦਾ ਉਪਾਸ਼ਕ ਤੇ ਆਦਰਸ਼ਵਾਦੀ ਹੈ, ਉਹ ਹਮੇਸ਼ਾ 'ਕਾਲੇ ਪੱਖ' ਤੋਂ ਮੂੰਹ ਫੇਰਨ ਦਾ ਹੀ ਯਤਨ ਕਰਦਾ ਹੈ। 'ਸੁਸਾਇਟੀ' ਦੁਆਰਾ ਪ੍ਰਚਾਰੀ ਗਈ ਹਰ ਜੀਵਨੀ ਵਿਚ ਕਿਸੇ ਮਹਾਨ ਤੇ ਉਤਕ੍ਰਿਸ਼ਟ ਜੀਵਨ ਦੇ ਉੱਚਤਮ ਆਤਮੀਯ ਗੁਣਾਂ ਦੀ ਝਲਕ ਹੈ, ਜਿਨ੍ਹਾਂ ਨੂੰ ਪੜ੍ਹ ਕੇ ਹਰ ਪਾਠਕ ਦ੍ਰਿਸ਼ ਸਿਆਣੇ, ਸ੍ਰੇਸ਼ਠ ਤੇ

ਸ਼ਕਤੀਵਾਨ ਵਿਅਕਤੀ ਦੇ ਉਚੇਰੇ ਆਤਮਿਕ ਗੁਣਾਂ ਨੂੰ ਆਪਣੇ ਅੰਤਾਕਰਣ ਵਿਚ ਸਮੋ ਸਕਦੇ ਹਨ।

ਇਤਿਹਾਸਿਕ ਜੀਵਨੀਆਂ ਵਿਚੋਂ 'ਚਮਤਕਾਰ' ਵਿਸ਼ੇਸ਼ ਵਰਣਨ ਯੋਗ ਹਨ। ਇਹ ਜੀਵਨੀਆਂ ਤਾਂ ਨਹੀਂ ਪਰ ਜੀਵਨੀ-ਨੁਮਾ ਰਚਨਾਵਾਂ ਅਵੱਸ਼ ਹਨ। ਇਨ੍ਹਾ ਵਿਚ ਗੁਰੂ ਸਹਿਬਾਨ ਦੀਆਂ ਜੀਵਨ-ਘਟਨਾਵਾ ਨੂੰ ਇਤਿਹਾਸਿਕ ਕ੍ਰਮ ਵਿਚ ਗੁੰਦਿਆ ਗਿਆ ਹੈ। ਅਤੇ ਇਨ੍ਹਾਂ ਰਚਨਾਵਾਂ ਦੀ ਵਿਸ਼ੇਸ਼ਤਾ ਕੇਵਲ ਇਸੇ ਵਿਚ ਹੈ ਕਿ ਇਨ੍ਹਾਂ ਵਿਚ ਨਾਇਕ ਦੇ ਜੀਵਨ ਨੂੰ ਪੁਰਾਣੀਆਂ ਦੰਤ-ਕਥਾਵਾਂ ਤੇ ਮਿਥਿਹਾਸਿਕ ਸਾਖੀਆਂ ਦਾ ਪੱਲਾ ਛੱਡ ਕੇ, ਨਵੀਨ, ਵਿਗਿਆਨਿਕ, ਉਕਤੀ-ਯੁਕਤੀ ਭਰਪੂਰ ਤੇ ਦਲੀਲ-ਮਈ ਨਿਆਇ-ਪੂਰਵਕ ਵਰਤਕ ਰਾਹੀਂ ਅਭਿਵਿਅਕਤ ਕੀਤਾ ਹੈ। ਗੁਰੂ ਵਿਅਕਤੀਆਂ ਦੀ ਵਿਲੱਖਣ ਤੇ ਅਦੁੱਤੀ ਆਦਰਸ਼ਕਤਾ ਨੂੰ ਮੰਨਣ ਯੋਗ ਬਣ ਦਿਆ ਹੈ। ਅਨੁਭੂਤੀਆਂ ਦਾ, ਜਜ਼ਬ ਅਧੀਨ, ਭਾਵੁਕ ਤੇ ਉਪਭਾਵੁਕ ਵਰਣਨ ਪਾਠਕਾਂ ਅੰਦਰ ਸ਼ਰਧਾ ਦੇ ਭਾਵ ਉਪਜਾਉਂਦਾ ਹੈ। ਵਲਵਲੇ ਦੀ ਬਹੁਲਤਾ, ਉਚੇਰੀ ਕਲਪਣਾ ਅਤੇ ਦੀਰਘ ਬੁੱਧੀ ਇਨ੍ਹਾਂ ਦੀ ਸ਼ੈਲੀ ਦੇ ਵਿਸ਼ੇਸ਼ ਅੰਗ ਹਨ। ਪ੍ਰਮਾਣ ਵਜੋਂ :—

"...... ਬ੍ਰਿਛ ਦੀ ਛਾਵੇਂ ਉਹ ਜਗਤ ਦਾ ਨੂਰ, ਅੱਖਾਂ ਮੀਟੀ ਸਾਈਂ ਦੇ ਰੰਗ ਰੱਤਾ ਬੈਠਾ ਸੀ, ਚਿਹਰਾ ਲਾਲ ਗੁਲਾਲ, ਮੱਥਾ ਦਮਕੇ, ਪਰ ਆਹ ਹੇ ਜਗਤ! ਤੂੰ ਕਲੂ ਹੋ ਕੇ ਆਇਆ ਹੈਂ। ......"

(ਟ੍ਰੈ: 'ਖਰਾ ਸੌਦਾ' ਵਿਚੋਂ—ਗੁਰੂ ਨਾਨਕ ਚਮਤਕਾਰ ਪੰ: ੬੮)

"........ ..ਗੁਰੂ ਨਾਨਕ—ਕਾਰਨ ਕਰਤਾ ਜਾਣੋ, ਕਾਰਣਾ ਦਾ ਕਾਰਣ ਉਹ ਆਪ ਹੈ। ਪਰ ਦੇਹ ਧਾਰੀ ਕਰਮ ਕਰਦਾ ਹੈ, ਕਰਮ ਭਲਾ ਹੁੰਦਾ ਹੈ ਯਾ ਬੁਰਾ। ਦੁਹਾਂ ਦਾ ਸੰਸਕਾਰ ਅੰਦਰ ਅੰਕਿਆ ਜਾਂਦਾ ਹੈ, ਉਸ ਮੂਜਬ ਸੁਭਾਉ ਬਣਦਾ ਹੈ। ਸੁਭਾਉ ਸੁਖ ਦਾ ਦਾਤਾ ਹੈ, ਫੇਰ ਜੋ ਬੀਜੋ ਸੋ ਉਗਦਾ ਹੈ, ਪੀੜ ਬੀਜੋ ਪੀੜ ਉਗੇਗੀ, ਸੁਖ ਬੀਜੋ ਸੁਖ।.......ਜੋ ਤਪ, ਹਠ, ਪੁੰਨ ਦਾਨ ਰਾਜ ਭਾਗ ਲਈ ਕਰਦੇ ਹਨ ਸੋ ਰਾਜ ਭਾਗ ਪਾਕੇ ਫੇਰ ਜ਼ੋਰ ਵਿਚ ਤੇ ਮਾੜੇ ਕਰਮਾਂ ਵਿਚ ਲਗ ਪੈਂਦੇ ਹਨ, ਸੁਭਾਵ ਜੋ ਨਹੀਂ ਸੀ ਸਾਧਿਆ, ਸੋ ਉਨ੍ਹਾਂ ਕਰਮ ਕਰਕੇ ਫੇਰ ਦੁਖਾਂ ਦੇ ਅਧਿਕਾਰੀ ਹੋ ਜਾਂਦੇ ਹਨ, ਇਸੇ ਕਰਕੇ ਤਪੋਂ ਰਾਜ ਤੇ ਰਾਜੋਂ ਨਰਕ ਮਿਲਦਾ ਹੈ।......."

....... ਇਹ ਸਰੀਰ ਇੰਦ੍ਰੇ, ਬੁੱਧੀ ਸਭ ਪ੍ਰਕ੍ਰਿਤੀ ਹੈ, ਪੁਰਖ ਅਤੀਤ ਹੈ, ਸੰਨਧੀ ਮਾਤ੍ਰ ਕਰਨੇ ਮੇਲ ਹੈ। ਕਰਤਾ ਇਹ ਪ੍ਰਕ੍ਰਿਤੀ ਹੈ ਜੋ ਪੁਰਖ ਦੀ ਸੰਨਧੀ ਕਰਕੇ ਕ੍ਰਿਯਾਮਾਨ ਹੋ ਜਾਂਦੀ ਹੈ। ਪਰ ਆਪ ਜੜ੍ਹ ਹੈ। ਪਾਪ ਪੁੰਨ ਦੇ ਲੇਪ ਕਰਤਾ ਨੂੰ ਨਹੀਂ ਹੈ, ਪੁਰਖ ਅਤੀਤ ਨੂੰ ਕੋਈ ਲੇਪ

*ਇਹ ਰਚਨਾਵਾਂ 'ਖਾਲਸਾ ਸਮਾਚਾਰ' ਦੁਆਰਾ ਪ੍ਰਕਾਸ਼ਿਤ ਹਨ, ਪਰੰਤੂ ਇਨ੍ਹਾਂ ਵਿਚ ਟ੍ਰੈਕਟਾਂ ਦੀ ਬਹੁ-ਸੰਖਿਆ ਸੰਕਲਿਤ ਹੈ।

ਨਹੀਂ ਹੈ। ਤਾਂ ਤੇ ਮੈਂ ਇਸ ਬਿਆਨ ਵਿਚ ਸੱਖ ਲਵਾਂ। ਪ੍ਰਿਕ੍ਰਿਤੀ ਪੁਰਖ ਨਾਲ ਪ੍ਰਤਿਬਿੰਬਤ ਅਲਗ ਹੋ ਰਹੀ ਹੈ, ਮੈਂ ਸਮਝਾਂ ਤੇ ਲਜ ਕਰਾਂ। ਮੈਂ ਸੁਤੰਤਰ ਤੇ ਅਭੈ ਹਾਂ ......।

(ਟ੍ਰੈ: 'ਪ੍ਰੀਤਮ ਜੀ' – 'ਸ਼੍ਰੀ ਕਲਗੀਧਰ ਚਮਤਕਾਰ' ਪੰ: ੩੮੭)

ਜੀਵਣੀਆਂ ਵਿਚ ਪ੍ਰਯੁਕਤ ਵਰਣਨਾਤਮਕ ਤੇ ਬ੍ਰਿਤਾਂਤਮਕ ਸ਼ੈਲੀ ਦੇ ਪ੍ਰਮਾਣ :—

...... ਇਹ ਦੋਵੇਂ ਆਪਣੇ ਆਨੰਦ ਵਿਚ ਰਸਤੇ ਨੂੰ ਕੱਟ ਰਹੇ ਹਨ। ਪਰਬਤ ਮੁਕ ਗਏ ਤੇ ਰਾਵੀ ਦੇ ਬੰਧਨ ਵੀ ਖੁਲ੍ਹ ਹੋ ਗਏ, ਪਰਬਤ ਵੀ ਦੂਰ ੨ ਹੋ ਗਏ, ਵਿਚ ਇਕ ਖੁਲ੍ਹਾ ਮੈਦਾਨ ਆ ਗਿਆ। ਉਸ ਮੈਦਾਨ ਦੇ ਉਤਰ ਰੁਖ ਪਹਾੜ ਦੇ ਨਾਲ ਨਾਲ ਰਾਵੀ ਵਗਦੀ ਹੈ ਤੇ ਮੈਦਾਨ ਦੇ ਦੱਖਣ ਪੱਛਮ ਦੇ ਪਾਸ ਕੋਈ ਪਾ ਕੁ ਮੀਲ ਦੀ ਚੜ੍ਹਾਈ ਪੁਰ ਇਕ ਨਗਰੇਟ ਛੋਟਾ ਜਿਹਾ ਸ਼ਹਿਰ ਵਸਦਾ ਹੈ।......

('ਇਕ ਪਵਿਤ੍ਰ ਜੀਵਨ' ਭਾਗ ੧, ਪੰਨਾਂ ੯)

...... ਮਹਾਰਾਜਾ ਅਸ਼ੋਕ ਦੇ ਦੋ ਬਚੇ ਸਨ, ਇਨ੍ਹਾਂ ਵਿਚੋਂ ਇਕ ਲੜਕਾ ਤੇ ਇਕ ਲੜਕੀ ਸੀ, ਲੜਕੇ ਦਾ ਨਾ ਮਹਿੰਦਰ ਸੀ ਤੇ ਲੜਕੀ ਦਾ ਸੰਕਰਮਤੀ। ਮਹਾਰਾਜਾ ਅਸ਼ੋਕ ਦੇ ਬੁਧ ਧਰਮ ਨਾਲ ਅਗਾਧ ਪਰੇਮ ਦਾ ਅਸਰ ਮਹਿੰਦਰ ਤੇ ਬਹੁਤ ਪਿਆ, ਜਿਸ ਤੋਂ ਉਹ ਰਾਜ ਪਾਟ ਛੱਡਕੇ ਬੁਧ ਭਿਖਸ਼ੂਆਂ ਨਾਲ ਜਾ ਮਿਲਿਆ।

(ਟ੍ਰੈ: ਨੰ: ੬੭੪, 'ਮਹਾਰਾਜਾ ਅਸ਼ੋਕ' ਭਾਗ ੨ ਪੰਨਾ ੩੦)

ਸੁਸਾਇਟੀ ਦੁਆਰਾ ਪ੍ਰਕਾਸ਼ਿਤ ਟ੍ਰੈਕਟਾਂ ਵਿਚ ਬਹੁਤ ਸਾਰੇ ਉਲੱਥੇ ਵੀ ਹਨ, ਜੋ ਹਿੰਦੀ, ਸੰਸਕ੍ਰਿਤ, ਪਾਲੀ, ਫਾਰਸੀ, ਜਪਾਨੀ ਤੇ ਅੰਗਰੇਜ਼ੀ ਆਦਿ ਭਾਸ਼ਾਵਾਂ ਦੀ ਰਚਨਾਵਾਂ ਤੋਂ ਲਏ ਗਏ ਹਨ। ਜਿਵੇਂ:- ਗੁਲਿਸਤਾਂ, ਤੇਜੋਵਿਸਨਾ, ਕਲਾਧਾਰੀ, ਬੇਣੇ ਬੂਟੇ, ਗਲਾਕਸ, ਉਚ ਜੀਵਨ ਅਤੇ ਸ੍ਰਮਣ-ਨਾਦ, ਆਦਿ। ਸ਼੍ਰਮਣ ਨਾਦ ਪਾਲੀ ਪ੍ਰਾਕ੍ਰਿਤ ਦੇ ਕਿਸੇ ਗਰੰਥ ਦਾ ਅਨੁਵਾਦ ਹੈ। ਇਨ੍ਹਾਂ ਸਾਰੀਆਂ ਰਚਨਾਵਾਂ ਦਾ ਮੂਲ ਆਦਰਸ਼ ਪੰਜਾਬੀ ਬੋਲੀ ਦੀ ਉਨਤੀ ਹੀ ਸੀ। ਇਨ੍ਹਾਂ ਅਨੁਵਾਦਾਂ ਵਿਚ ਪੰਜਾਬੀ ਨੇ ਵਾਕ ਪ੍ਰਬੰਧ ਨੂੰ ਇਕ ਨਵੀਨ ਤੇ ਨਿਸ਼ਚਿਤ ਰੂਪ ਦਿਤਾ ਹੈ। ਵਿਸਰਾਮ ਚਿਨ੍ਹਾਂ ਦਾ ਯੋਗ ਪ੍ਰਯੋਗ, ਸ਼ਬਦ-ਘਾੜਤ ਤੇ ਜੜਤ, ਅਤੇ ਵਾਕ-ਅੰਸ਼ਾਂ ਦੀ ਸੁਸੰਗਤਾ, ਆਦਿ ਭਾਸ਼ਾਈ ਗੁਣ ਵੀ ਉਪਜੇ ਹਨ, ਸ਼ਬਦ-ਭੰਡਾਰ ਵੀ ਅਮੀਰ ਹੋਇਆ ਹੈ ਪ੍ਰਮਾਣ ਪਿਛਲੇ ਕਾਂਡ ਵਿਚ ਪੇਸ਼ ਕਰ ਦਿਤੇ ਗਏ ਹਨ।

ਬਾਣੀ ਦੇ ਟੀਕਿਆਂ ਤੇ ਕੋਸ਼ ਆਦਿ ਦਾ ਸਵਿਸਤਾਰ ਵਰਨਣ ਪਿਛਲੇ ਕਾਂਡ ਵਿਚ ਕਰ ਦਿਤਾ ਗਿਆ ਹੈ, ਇਥੇ ਇਸ ਗਲ ਦਾ ਉਲੇਖ ਕਾਫੀ ਹੈ ਕਿ ਸੁਸਾਇਟੀ ਦੇ ਪ੍ਰਕਾਸ਼ਿਤ ਕੀਤੇ ਟੀਕਿਆਂ ਨੇ ਸਰਲ, ਸਪਸ਼ਟ, ਅਲੰਕਾਰ-ਰਹਿਤ, ਉਨਤੀ-ਯੁਕਤੀ ਭਰਪੂਰ ਵਾਰਤਕ ਨੂੰ ਜਨਮ ਦਿਤਾ ਹੈ। ਦੂਜੇ, ਇਨ੍ਹਾਂ ਟੀਕਿਆਂ ਨੇ ਬਾਣੀ-ਵਿਆਖਿਆ ਨੂੰ ਸੰਸਕ੍ਰਿਤ ਤੇ ਬ੍ਰਜੀ ਆਦਿ ਬੋਝਲ ਭਾਸ਼ਾਵਾਂ ਦੇ ਪੰਡਤਾਊ ਪ੍ਰਭਾਵ ਹੇਠੋਂ

ਰਚ ਕੇ ਠੋਸ, ਵਿਸਤ੍ਰਿਤ ਤੇ ਵਿਸ਼ਲੇਸ਼ਣਾਤਮਕ ਪੰਜਾਬੀ ਵਾਰਤਕ ਦਾ ਜਾਮਾ ਪੁਆਇਆ ਹੈ, ਜਿਸਦਾ ਸਦਕਾ ਬਾਣੀ ਸਾਧਾਰਨ ਜਨ-ਵਰਗ ਵਿਚ ਵੀ ਸਰਵ-ਪ੍ਰਿਯ ਬਣ ਜਾਂਦੀ ਹੈ।

ਕਾਵਿ ਖੇਤਰ ਵਿਚ ਕੇਵਲ ਮਹਾਂ-ਕਾਵਿ ਰਾਣਾ ਸੂਰਤ ਸਿੰਘ ਹੀ ਵਿਸ਼ੇਸ਼ ਵਰਨਣ ਯੋਗ ਰਚਨਾ ਹੈ। ਇਸ ਕਾਵਿ ਕ੍ਰਿਤ ਵਿਚ ਮਹਾਨ ਤੇ ਉੱਤਮ ਕਵਿਤਾ ਵਾਲੇ ਦੋਵੇਂ ਗੁਣ —ਉਚਤਾ ਅਤੇ ਪ੍ਰਮਾਣਿਕਤਾ— ਸਥਿਤ ਹਨ। ਵਿਸ਼ੇ ਦੇ ਪੱਖੋਂ ਇਹ ਰਚਨਾ ਪਰੰਪਰਾ ਨਾਲ ਜੁੜੀ ਹੋਣ ਉਪਰੰਤ ਵੀ ਰੂਪਕ ਪਖ ਤੋਂ ਆਧੁਨਿਕ ਮਹਾ-ਕਾਵਿ ਦੇ ਲਛਣਾ ਦੀ ਧਾਰਨੀ ਰਚਨਾ ਹੈ। ਕਵੀ ਨੇ ਆਪਣੀਆਂ ਅਨੁਭੂਤੀਆਂ ਨੂੰ ਨਵਾਂ ਜਾਮਾ ਪੁਆ ਕੇ ਸਿਰਖੰਡੀ ਛੰਦ ਵਿਚ ਅਭਿਵਿਅਕਤ ਕੀਤਾ ਹੈ। ਇਸ ਛੰਦ ਵਿਚ ਮਾਤਰਾ ਦੀ ਗਿਣਤੀ ਵਿਆਪਕ ਰੂਪ ਵਿਚ ੧੧+੯=੨੦ ਹੀ ਰਖੀ ਹੈ। ਪਰੰਤੂ ਖਿਆਲ ਦੀ ਚਾਲ ਦੇ ਨਾਲ ਨਾਲ ਛੰਦ ਪਰਿਵਰਤਨ ਵੀ ਕੀਤਾ ਹੈ। ਇਸ ਤੋਂ ਬਿਨਾਂ ਇਸ ਵਿਲੱਖਣ ਰਚਨਾ ਵਿਚ ਮਹਾ-ਕਾਵਿ ਵਾਲੇ ਸਾਰੇ ਗੁਣ—ਕਥਾ ਤੱਤ, ਸਰਵ-ਗੁਣ ਸੰਪੰਨ ਨਾਇਕ, ਪ੍ਰਕਿਰਤੀ ਚਿਤ੍ਰਨ, ਸਰਗ-ਵਿਭਾਜਨ, ਸ਼ਾਂਤ ਰਸ ਦੀ ਪ੍ਰਧਾਨਤਾ, ਸ਼ੈਲੀ ਦੀ ਪਰਪੱਕਤਾ ਆਦਿ - ਵਿਦਮਾਨ ਹਨ। ਇਕ ਰਚਨਾ ਵਿਚ ਗੁਰਮਤਿ ਦੀ ਸ਼ਬਦਾਵਲੀ ਨੂੰ ਪੁਨਰ ਸੁਰਜੀਤ ਕੀਤਾ ਗਿਆ ਹੈ। ਪ੍ਰਮਾਣ ਵਜੋਂ:-

.. .. ਸਹਿਜ ਜੋਗ ਸੰਜੋਗ ਉਸ ਨੇ ਪਾ ਲਿਆ,<br>
ਗੁਰਮੁਖ ਪਦਵੀ ਪਾਇ ਭਾਗ ਸਲੱਖਣੀ,<br>
ਗੁਰਮੁਖਾਂ ਕਰਦੀ ਕਾਰ ਪੂਰੀ ਹੋ ਰਹੀ।

ਮਹਾ ਕਾਵਿ ਜਿਹੀ ਉਚ ਪਾਏ ਦੀ ਕਾਵਿ ਰਚਨਾ ਤੋਂ ਬਿਨਾਂ ਕਈ ਹੋਰ ਟ੍ਰੈਕਟ ਵੀ ਪਰੰਪਰਾਈ ਢੰਗ ਦੀ ਕਵਿਤਾ ਵਿਚ ਰਚੇ ਹੋਏ ਮਿਲਦੇ ਹਨ।

ਉਕਤ ਸਾਰੀ ਵਿਆਖਿਆ ਤੋਂ ਸਪਸ਼ਟ ਹੈ ਕਿ ਬਹੁਤ ਸਾਰੇ ਲੇਖਕਾਂ ਨੇ ਆਪਣੀਆਂ ੨ ਵਿਲੱਖਣ ਅਨੁਭੂਤੀਆਂ ਤੇ ਸ਼ੈਲੀ ਨਾਲ ਟ੍ਰੈਕਟਾਂ ਨੂੰ ਸ਼ਿੰਗਾਰਿਆ ਹੈ। ਸਮੇਂ ਦੀ ਥੁੜ ਤੇ ਖੋਜ ਪਤਰ ਦੇ ਆਕਾਰ ਦੀ ਸੀਮਾ ਬੱਧਤਾ ਦੇ ਕਾਰਨ ਇਨ੍ਹਾਂ ਸਭ ਲੇਖਕਾਂ ਦੀਆਂ ਸ਼ੈਲੀਆਂ ਨਾਲ ਨਿਪਟਣਾ ਅਸੰਭਵ ਹੈ। ਇਸ ਲਈ ਉਪਰ ਕੁਝ ਪੈਰ੍ਹਿਆਂ ਵਿਚ ਭਿੰਨ ੨ ਸਾਹਿਤ ਰੂਪਾਂ ਦੇ ਨਾਲ ਹੀ ਸਾਰੇ ਟ੍ਰੈਕਟਾਂ ਦੀ ਵਿਆਪਕ ਸ਼ੈਲੀ ਦਾ ਸੰਖੇਪ ਵਿਵੇਚਨ ਕਰ ਦਿਤਾ ਹੈ।

ਟ੍ਰੈਕਟਾਂ ਦੀ ਸ਼ੈਲੀ ਦਾ ਇਕ ਹੋਰ ਵਿਸ਼ੇਸ਼ ਗੁਣ ਇਹ ਹੈ ਕਿ ਲਗ ਭਗ ਹਰ ਇਕ ਟ੍ਰੈਕਟ ਪ੍ਰਕ੍ਰਿਤੀ ਦੇ ਕਿਸੇ ਵਿਸ਼ੇਸ਼ ਮਨਮੋਹਣੇ ਚਿਤ੍ਰ ਨਾਲ ਆਰੰਭ ਹੁੰਦਾ ਹੈ। ਇਹ ਪ੍ਰਕ੍ਰਿਤੀ ਚਿਤ੍ਰਣ ਵਿਦ੍ਯਾਂ ਨੂੰ ਉਤੇਜਿਤ ਕਰਨ ਵਾਲਾ ਰੁਮਾਂਟਿਕ ਨਹੀਂ ਸਗੋਂ ਮਨ ਦੀਆਂ ਤਾਰਾਂ ਨੂੰ ਥਰਾ ਦੇਣ ਵਾਲਾ ਗੰਭੀਰ ਤੇ ਆਦਰਸ਼ਕ ਹੈ। ਨਮੂਨੇ ਲਈ:—

...............ਵਰ੍ਹੇ ਦੀ ਛੇਕੜਲੀ ਸਿਆਲ ਦੀ ਕਾਲੀ ਬੋਲੀ ਰਾਤ ਭਾਵੇਂ ਹੀ ਛਰ ਉਠੀ ਹੈ

ਤਿਸ ਪਰ ਬੱਦਲਾਂ ਦੀ ਆਵਾ ਜਾਈ, ਬਰਖਾ ਦੀ ਰਿਮ ਝਿਮ, ਬਿਜਲੀ ਦੀ ਕੜਕ ਤੇ ਚਮਕ ਨੇ ਉਹ ਭਯੰਕਰ ਸਮਾਂ ਬਧਾ ਹੈ ਜੋ ਲਿਖਣ ਤੋਂ ਬਾਹਰੀ ਹੋ ਕੇ ਲਿਖਣ ਵਿਚਾਰੀ ਵੀ ਅਪਣਾ ਸੀਨਾ ਚੀਰ ਚੁਕੀ ਹੈ.......। (ਟ੍ਰੈਕਟ ਨੰ: ੯੪)

ਟ੍ਰੈਕਟਾਂ ਵਿਚ ਪ੍ਰਯੁਕਤ ਸ਼ੈਲੀ ਦੇ ਸੰਬੰਧ ਵਿਚ ਖਾਸ ਤੌਰ ਤੇ ਵਰਨਣ ਯੋਗ ਇਕ ਨੁਕਤਾ ਇਹ ਹੈ ਕਿ ਹਰ ਟ੍ਰੈਕਟ ਦੇ ਵਸਤੂ ਨੂੰ ਸੁੰਦਰ ਨਾਟਕੀ ਵਾਰਤਾਲਾਪ ਦੇ ਮਾਧਿਅਮ ਦੁਆਰਾ ਨਿਭਾਇਆ ਹੈ। ਗਲਪ ਨਾਲੋਂ ਵਾਰਤਾਲਾਪ ਦਾ ਪ੍ਰਭਾਵ ਸ਼ੀਘਰ ਤੇ ਪ੍ਰਚੰਡ ਪੈਂਦਾ ਹੈ। ਇਸ ਸੱਚ ਨੂੰ ਮੁਖ ਰਖਦੇ ਹੋ ਵਿਰੋਧੀ ਪਾਤਰਾਂ ਦੀ ਟੱਕਰ ਰਾਹੀਂ ਆਪਣੇ ਵਿਚਾਰਾਂ ਦੀ ਵਿਆਖਿਆ ਸਪਸ਼ਟ ਰੂਪ ਵਿਚ ਕੀਤੀ ਗਈ ਹੈ।

'ਟ੍ਰੈਕਟਾਂ' ਦੀ ਸ਼ੈਲੀ ਦੇ ਭਿੰਨ ਭਿੰਨ ਵਿਸ਼ੇਸ਼ ਲੱਛਣ ਨਿਰੂਪਣ ਕਰਨ ਤੋਂ ਬਿਨਾ ਭਿੰਨ ਭਿੰਨ ਪ੍ਰਕਾਰ ਦੀਆਂ ਕੁਝ ਇਕ ਹੋਰ ਸ਼ੈਲੀਆਂ ਦੇ ਨਮੂਨੇ ਪ੍ਰਮਾਣ ਵਜੋਂ ਅੰਕਿਤ ਕੀਤੇ ਹਨ :—

## ਦਾਰਸ਼ਨਿਕ ਰੰਗਣ ਵਾਲੀ ਸ਼ੈਲੀ

............ਸਰੀਰ ਵਿਚ ਪੀੜ ਹੈ ਅਰ ਦਿਸਦੀ ਨਹੀਂ ਪਰ ਤੂੰ ਉਸ ਦਾ ਹੋਣਾ ਮਲੂੰਮ ਕਰ ਰਿਹਾ ਹੈਂ, ਅੱਖਾਂ ਜਾਂ ਕੰਨਾਂ ਨਾਲ ਨਹੀਂ। ਪਰ ਕਿਸੇ ਹੋਰ ਢੰਗ ਨਾਲ ਜਿਸਦੀ ਡਾਕਟਰ ਨੂੰ ਸਮਝ ਹੈ ਪਰ ਤੈਨੂੰ ਨਹੀਂ, ਤਿਵੇਂ ਪਰਮੇਸਰ ਹੈ, ਜੋ ਇੰਦ੍ਰੀਆਂ ਦਾ ਵਿਸ਼ਾ ਨਹੀਂ ਪਰ ਗਿਆਨ ਕਰਕੇ ਪਛਾਣਿਆਂ ਜਾਂਦਾ ਹੈ........। (ਚਾਚਾ ਭਤੀਜਾ ੧੧੪/੧੧੩)

## ਪਰਿਭਾਸ਼ਕ ਸ਼ੈਲੀ

.......ਬੁੱਧੀ ਦਾ ਕੰਮ ਹੈ ਸਚ ਦੀ ਖੋਜ, ਪ੍ਰੇਮ ਦਾ ਕੰਮ ਹੈ ਨਯਾਇ ਦਰਸ਼ਕ,..... ਨਿਆਂ ਦੀ ਉਤਪਤੀ ਉਸ ਵੇਲੇ ਹੋ ਚੁਕਦੀ ਹੈ ਜਦ ਪ੍ਰੇਮ ਬੁੱਧੀ ਯੁਕਤ ਹੋਵੇ, ਤੇ ਸੱਚ ਦੀ ਕਸਵਟੀ ਤੇ ਉਸ ਨੂੰ ਪਰਖ ਲਿਆ ਗਿਆ ਹੋਵੇ। ਅਤੇ ਸੱਚ ਦੀ ਉਤਪਤੀ ਕੇਵਲ ਉਸ ਸਮੇਂ ਹੁੰਦੀ ਹੈ ਜਦ ਬੁੱਧੀ ਪ੍ਰੇਮ ਯੁਕਤ ਹੋਵੇ, ਉਹਦੀ ਬਖਸ਼ਸ਼ ਨਿਆਏ ਹੋਵੇ .......।

('ਮਨੁਖ ਉੱਨਤੀ' ੧੦੪੦/੧੯)

.......ਮਨੁਖ ਦਾ ਆਤਮਾ ਵਿਦਯਾ ਨਾਲ ਖੁਲਦਾ ਤੇ ਉਚੇਰਾ ਹੁੰਦਾ ਹੈ, ਵਹਿਮ ਤੇ ਭਰਮ ਨਾਲ ਗਿਰਦਾ ਅਰ ਨੀਵਾਂ ਹੁੰਦਾ ਹੈ ........। ਆਦਿ। (੨੭੬/੨੫)

## ਸ਼ੈਲੀ ਵਿਚ ਭਾਵੁਕਤਾ ਬੁੱਧੀ ਦਾ ਸੁਮੇਲ

ਮਰਦਾਨਾ—"ਸੱਚ ਤਾਂ ਮੇਰੀ ਜਾਚੇ ਹਿਕੋ ਤੁਸਾਡੀ ਹਿੱਕ ਵਿਚ ਏ, ਹਿਕੋ ਹੱਕ ਮੌਲਾ ਦੀ ਹਕੀਕਤ ਵਿਚ ਏ ਛਪਿਆ ਹੋਇਆ।

ਗੁਰੂ ਜੀ— (ਹੱਸ ਕੇ) ਹੱਕ ਸੱਚੇ ਖਾਲਕ ਦੀ ਹਿੱਕ ਵਿਚ ਏ, ਹਿਕੋ ਜਿਸ ਨੂੰ ਉਹ ਦੇਵੇ ਉਸ ਹਿੱਕ ਵਿਚ ਏ। ਹਿੱਕ ਵਾਲੇ ਨੂੰ ਦੇਣ ਦਵਾਉਣ ਦਾ ਕੁਦਰਤੀ ਹੱਕ ਏ, ਤਾਹੀਓਂ

ਪਏ ਲੁਟਾਉਂਦੇ ਹਾਂ, ਜੋ ਸਾਨੂੰ ਵੀ ਅਮੁੱਲ ਮਿਲਿਆ ਹੈ ... . ।

(ਪੂਰਨ ਗਿਰਿ ੧੨੭੧/੧੦੭੨)

**ਮਨੋਵਿਗਿਆਨਿਕ ਸ਼ੈਲੀ:—**

... ... ਜਦ ਪਾਪ ਕਰਮ ਸਾਡੇ ਮਨ ਨੂੰ ਇਕ ਵਾਰੀ ਢਾਹ ਲੈਂਦਾ ਹੈ ਤਦ ਸਾਡੇ ਮਨ ਦੀ 'ਪਾਪ ਰੋਕ ਸ਼ਕਤੀ' ਘਟਦੀ ਹੈ। ਜਿੰਨੀ ਵੇਰ ਵਧੀਕ ਮਨ ਡਿਗਦਾ ਹੈ ਉਨੀ ਹੀ ਉਹ ਸੁਭਾਵ ਵਿਚ ਆਦਤ ਦੀ ਸੂਰਤ ਫੜਦੀ ਜਾਂਦੀ ਹੈ। ਅਰ ਅੰਤ ਨੂੰ ਵਾਦੜੀ ਸਜਾਦੜੀ ਹੋ ਕੇ ਹਿਰਦੇ ਨਾਲ ਨਿਭਦੀ ਹੈ .. .. ।

(ਹਾਂ–ਨਾਂ ੩੬੨/੧੨)

**ਕਾਵਿ-ਮਈ ਸ਼ੈਲੀ:**

... ... ਜੋ ਵਿਦਿਆ ਸਮਝੀ ਗਈ ਅੰਮ੍ਰਿਤ ਸੀ ਮਰਦਾਂ ਵਾਸਤੇ ਜਾਤਾ ਤੁਹਾਡੇ ਕਾਣ ਵਿਹੁ ਉਸ ਵਿਦਿਆ ਦਾ ਦਾਨ ਹੈ ... .. ।

(੨੭੫/੧੩)

**ਅਲੰਕ੍ਰਿਤ ਸ਼ੈਲੀ:**

... ... ਅਰ ਰਾਗੀ ਵਾਂਗ ਉਹਦੇ (ਦਾਲ) ਰਿਬਣ ਦੀਆਂ ਸੁਰਾਂ ਪਛਾਣਦੀ ਸੀ .. । (੭੪੧/੮੬)

.. ਉਨਾਂ ਦੇ ਭਰਮ ਮਨ ਕਪੋਲ ਕਲਪਨਾਂ ਦੇ ਠੱਪਿਆਂ ਨਾਲ ਛਪੇ ਹੋਏ ਕਪੜੇ ਵਾਂਗ ਚਿਤ੍ਰੇ ਗਏ। (੩੯੫/੯)

ਨੀਲੇ ਨੀਲੇ ਆਕਾਸ਼ ਵਿਚ ਚਮਕੀਲੇ ਤਾਰੇ ਵਿਧਵਾ ਇਸਤ੍ਰੀ ਦੀਆਂ ਅੱਖਾਂ ਵਾਂਗ ਡਲਕ ਡਲਕ ਕਰ ਰਹੇ ਸਨ। (ਆਤਮਘਾਤ ੧੨੯)

ਭਾਸ਼ਾ, ਇਕ ਅਜਿਹੀ ਵਸਤੂ ਹੈ ਜਿਸ ਨੂੰ ਜਿਤਨਾ ਵਰਤੋਂ ਵਿਚ ਲਿਆਓ ਉਤਨੀ ਹੀ ਇਹ ਸ਼ੁਧ ਹੁੰਦੀ ਹੈ। ਇਸ ਵਿਚ ਸਫ਼ਾਈ, ਸਪਸ਼ਟਤਾ, ਨਿਖਾਰ, ਲਚਕ, ਸ਼ਕਤੀ ਤੇ ਪਰਪਕ੍ਰਤਾ ਆਉਂਦੀ ਹੈ। ਖਾਲਸਾ ਟ੍ਰੈਕਟ ਸੁਸਾਇਟੀ ਲਗ ਪਗ ੭੪ ਸਾਲ ਤੋਂ ਮਾਨਵ ਜੀਵਨ ਨਾਲ ਸੰਬੰਧਿਤ ਹਰ ਪ੍ਰਕਾਰ ਦੀ ਅਨੁਭੂਤੀ ਨੂੰ ਆਪਣੇ ਟ੍ਰੈਕਟਾਂ ਰਾਹੀਂ ਅਭਿਵਿਅਕਤ ਕਰਦੀ ਆ ਰਹੀ ਹੈ। ਭਾਸ਼ਾ ਜੋ ਇਤਨੇ ਸਾਲ ਹੋਏ ਨਿਰੰਤਰ ਵਰਤੋਂ ਕਾਰਨ ਇਸ ਵਿਚ ਜੋ ਪ੍ਰੀਵਰਤਣ ਆਇਆ ਉਹ ਟ੍ਰੈਕਟਾਂ ਵਿਚੋਂ ਪ੍ਰਤੱਖ ਵਿਖਾਈ ਦਿੰਦਾ ਹੈ।

'ਸੁਸਾਇਟੀ' ਨੇ ਮਾਤ-ਬੋਲੀ ਪੰਜਾਬੀ ਉਤੇ ਸਭ ਤੋਂ ਵਡਾ ਉਪਕਾਰ ਇਹ ਕੀਤਾ ਹੈ ਕਿ ਇਸ ਨੂੰ ਬ੍ਰਜੀ ਦੇ ਪ੍ਰਭਾਵ ਹੇਠੋਂ ਕਢਿਆ। ੧੯ਵੀਂ ਸਦੀ ਵਿਚ ਪੰਜਾਬੀ ਵਿਦਵਾਨ ਵਿਚ ਵੀ ਬ੍ਰਜੀ ਨੂੰ ਪ੍ਰਮੁਖਤਾ ਦਿਤੀ ਜਾਂਦੀ ਸੀ। ਪਰੰਤੂ 'ਸੁਸਾਇਟੀ' ਦੇ ਲੇਖਕ-ਸਹਾਇਕਾਂ ਨੇ ਬ੍ਰਜੀ ਨੂੰ ਪੂਰੀ ਭਾਂਤ ਤਿਆਗ ਕੇ ਪੰਜਾਬੀ ਦਾ ਮੂੰਹ ਮੱਥਾ ਘੜਨਾ ਸ਼ੁਰੂ ਕੀਤਾ ਤੇ ਇਸ ਨੂੰ ਨਵਾਂ ਜੀਵਨ ਤੇ ਨਵਾਂ ਰੂਪ ਪ੍ਰਦਾਨ ਕੀਤਾ ਹੈ।

ਜੋ ਹਿੰਦੂਆਂ ਨੇ ਸੰਸਕ੍ਰਿਤ ਅਥਵਾ ਹਿੰਦੀ ਅਤੇ ਮੁਸਲਮਾਨਾਂ ਨੇ ਫ਼ਾਰਸੀ ਅਥਵਾ ਉਰਦੂ ਨੂੰ ਪਹਿਲ ਦਿਤੀ ਤਾਂ ਸੁਸਾਇਟੀ ਨੇ ਪੰਜਾਬੀਆਂ ਦੀ ਮਾਤ-ਭਾਸ਼ਾ ਪੰਜਾਬੀ ਨੂੰ ਅਪਣਾ ਲਿਆ, ਸਤਿਕਾਰਿਆ ਤੇ ਇਸ ਦੀ ਜੋਗ ਉੱਨਤੀ ਲਈ ਸਫਲ ਯਤਨ ਕੀਤੇ ।

ਬ੍ਰਜੀ, ਸੰਸਕ੍ਰਿਤ, ਫ਼ਾਰਸੀ ਆਦਿ ਭਾਸ਼ਾਵਾਂ ਦੇ ਸ਼ਬਦਾਂ ਦੀ ਬਹੁਗਿਣਤੀ ਵਿਚ ਮਿਲਾਵਟ ਤੋਂ ਇਲਾਵਾ ਪੁਰਾਣੀਆਂ ਪੰਜਾਬੀ ਰਚਨਾਵਾਂ ਵਿਚ ਤਦਭਵੀ-ਕਰਨ ਅਤੇ ਉਪ-ਭਾਖਾਵੀ ਰੰਗ ਵਧੇਰੇ ਸੀ । 'ਸੁਸਾਇਟੀ' ਨੇ ਆਪਣੀਆਂ ਪ੍ਰਕਾਸ਼ਨਾਵਾਂ ਦੁਆਰਾ ਪੰਜਾਬੀ ਸਾਹਿਤ ਨੂੰ ਕੇਂਦਰੀ ਪੰਜਾਬੀ ਵਲ ਮੋੜਿਆ, ਪੰਜਾਬੀ ਵਿਚੋਂ ਹੋਰ ਭਾਸ਼ਾਵਾਂ ਦੀ ਸ਼ਬਦਾਵਲੀ ਨੂੰ ਘੱਟ ਕੀਤਾ, ਨਵੇਂ ਸ਼ਬਦ ਘੜੇ ਤੇ ਦੂਜੀਆਂ ਭਾਸ਼ਾਵਾਂ ਦੇ ਸ਼ਬਦ ਨੂੰ ਪੰਜਾਬੀ ਮੁਹਾਂਦਰੇ ਤੇ ਉਚਾਰਣ ਅਨੁਸਾਰ ਢਾਲਿਆ ਹੈ । ਪਰੰਤੂ ਮੁਢਲੇ ਟ੍ਰੈਕਟਾਂ ਵਿਚ ਸੰਸਕ੍ਰਿਤ ਅਤੇ ਬ੍ਰਜੀ ਦਾ ਪ੍ਰਭਾਵ ਬਹੁਤ ਦਿਖਾਈ ਦੇਂਦਾ ਹੈ । ਸ਼ਬਦਾਂ ਦਾ ਤਦਭਵੀ-ਕਰਨ ਵੀ ਹੈ ਅਤੇ ਉਪ-ਭਾਖਾਵਾਂ ਦੇ ਸ਼ਬਦਾਂ ਦੀ ਭਰਮਾਰ ਵੀ ਹੈ । ਅਟ-ਸਾਹਿਤਕ ਸ਼ਬਦਾਵਲੀ ਦੀ ਵੀ ਘਾਟ ਨਹੀਂ:—

ਵਰਖ, ਮਿਖਛਾ, ਆਕ੍ਰਖਣ, ਪਖਫ਼ੀਆ, ਅਚਾਰਜ, ਕੰਮ-ਕੋਜੀ, ਆਨੰਦ-ਦਾਇਨੀ ਰੇਹਣ (ਰਹਿਣ), ਐਰੀਆਂ-ਗੈਰੀਆਂ, ਫਰੇਲੀਆਂ ਨਿਰਬਲਤਾ, ਵਰਿੱਤ, ਜੀਕਰ, ਜੀਹੂੰ, ਐਹ (ਇਹ), ਐਤਰੇਜੀਦਾਨ, ਹਵੈ (ਹੈ), ਜੋ (ਕਿ), ਥੋਂ (ਤੋਂ), ਨੇਮੀ, ਲਭਦੀ, ਜੋਮਯਾ, ਨਯਾਇ, ਸੂਖਮਤਾਈ ਦੀ, ਨਿਰਮਲਤਾਈ ਆਦਿ ।

ਉਕਤ ਪ੍ਰਮਾਣਾਂ ਤੋਂ ਬਿਨਾਂ ਸਨ ਦੀ ਥਾਂ 'ਸੇ' ਸਾ ਆਦਿ; ਬਹੁਤ ਦੀ ਥਾਂ ਵਡਾ-ਵਡੀ ਆਦਿ ਬਹੁਤੇਰੇ ਸ਼ਬਦ ਹਨ ਜੋ ਪੁਰਾਤਨ ਸ਼ਬਦਾਂ ਦੇ ਬਚੇ ਅੰਸ਼, ਟ੍ਰੈਕਟਾਂ ਵਿਚ ਜੀਵਤ ਵਿਖਾਈ ਦਿੰਦੇ ਹਨ ।

ਪਰ ਇਹ ਸ਼ਬਦਾਵਲੀ ਪ੍ਰਥਮ ਦੋ ਦਹਾਈਆਂ ਦੇ ਟ੍ਰੈਕਟਾਂ ਦੇ ਛਪਣ ਤਕ ਹੀ ਜੀਵਤ ਰਹੀ । ਉਸ ਤੋਂ ਬਾਅਦ ਪੰਜਾਬੀ ਦਾ ਮੂੰਹ-ਮੱਥਾ ਕਾਫ਼ੀ ਨਿਖਰ ਚੁਕਾ ਸੀ ਤੇ ਇਸ ਨੇ ਆਪਣੀ ਨਿਵੇਕਲੀ ਤੇ ਪ੍ਰਮਾਣਿਕ ਛੱਬ ਧਾਰਨ ਕਰ ਲਈ ਸੀ । ਭਾਈ ਵੀਰ ਸਿੰਘ ਜੀ ਤੇ ਹੋਰ ਵਿਦਵਾਨ ਲੇਖਕਾਂ ਦੀਆਂ ਰਚਨਾਵਾਂ ਇਸ ਗੱਲ ਦੀਆਂ ਸਾਖੀ ਹਨ ।

ਅੰਤ ਵਿਚ ਇਹ ਕਹਿ ਦੇਣਾ ਵੀ ਉਚਿਤ ਹੈ ਕਿ ਸੁਸਾਇਟੀ ਨੇ ਧਰਮ-ਪ੍ਰਚਾਰ ਨੂੰ ਮੁਖ ਰਖ ਕੇ, ਪੰਜਾਬੀ ਭਾਸ਼ਾ ਦੇ ਅਤਿਰਿਕਤ ਸਿੰਧੀ, ਹਿੰਦੀ, ਉਰਦੂ, ਲਹਿੰਦੇ ਤੇ ਰਾਜਪੂਤਾਨੀ ਭਾਸ਼ਾਵਾਂ ਵਿਚ ਵੀ ਟ੍ਰੈਕਟ ਪ੍ਰਕਾਸ਼ਿਤ ਕੀਤੇ ਹਨ । ਕਈ ਵਧਾਈ-ਪੱਤਰ ਅੰਗਰੇਜ਼ੀ ਮਾਧਿਅਮ ਵਿਚ ਛਾਪੇ ਗਏ ਹਨ । ਇਹ ਵਿਲੱਖਣ ਕਰਮ ਸੁਸਾਇਟੀ ਤੇ ਇਸਦੇ ਪਰਵਰਦਗਾਰਾਂ ਦੀ ਫ਼ਰਾਖ਼ਦਿਲੀ, ਸਾਂਝੀਵਾਲਤਾ, ਉਦਾਰਤਾ, ਮਿਲਵਰਤਣ ਦੀ ਭਾਵਨਾ ਤੇ ਮਾਨਵ-ਵਾਦੀ ਭਾਵਨਾ ਦਾ ਪ੍ਰਤੀਕ ਹੈ ।

ਇਤਿ

# A COMPARATIVE STUDY OF CLAUSE—IN ENGLISH AND PUNJABI

PARAMJIT SINGH WALIA

**Introduction**

1.0. Definition, Elements of Clause, Basic Clause Pattern in English and Punjabi.

2.0. Systemic Description of Clause-types.

.0. Independent Clause—its Sub-types.

5.0. Dependent Clause—its subtypes.

5.0. Diagram and a select Bibliograpby.

The notational conventions and phonetic symbols are as used in my earlier paper on the verbal pharase, and the following in addition :—

→[ a / b  There is a system of feature a/b (either a or b must be selected).

→[ a —2→ [ x / y ; b  System (i) features a/b and system (ii) features x/y are ordered in delicacy, such that a in system (i) is the entry condition for system (ii) (if a is selected either x or y must be selected)

a→ { →[ m / n ; →[ x / y }  Systems m/n and x/y are simultaneous (having the same entry condition a)

This paper is based on the conviction held by many linguists and specialists in language teaching that one of the major problems in the learning of a second language is the interference caused by the structural differences between the native language of the learner and the second language. A natural consequence of this conviction is the belief that a careful contrastive analysis of the two languages offers an excellent basis for the preparation of instruction materials, grading the structures, the planning of course and the development of actual class room techniques.

---

† The research was carried out under the guidance of Dr. S. K. Verma Professor and Head of the Department of Linguistics and contemposary English, Central Institute of English, Hydrabad.

I have tried to speak of the grammatical structures (restricted only to the Rank of Clause) of the two languages, English and Punjabi, in a way that could reasonably expected to be understood by non-linguistic as well, without considerable training in linguistics as such.

For bringing out the nature of conflicts between the structures of two languages, I have used neither transfer grammer, nor tried to super-impose the categories of $L_1$ on $L_2$; rather I have made an attempt first to describe the two languages in a general theoratical frame work, as provided by Prof. M. A. K. Halliday's syntatical Model (systemic or scale and category Grammer). The formulation is in terms of systemic description, in which the grammar takes the form of a series of system networks each such network representing the choices associated with a given constituent type. "Futher elebrating the idea, Prof. Halliday says in one of his recent papers," a system is a set of features, one and only one, of which must be selected if the entry condition to that system is satisfied: any selection of features formed from a given system network constitutes the 'systemic description' of a class of items."

**1.0.** The clause can be defined itra-linguistically either in terms of its own internal structure, i.e. with reference to the unit next below that is group; or in terms of its function in hierarichical ranking of linguistic units.

**1.1.** FORMAL DEFINITION.

A Clause may formally be defined as a stretch of utterance or a grouping of components which involve predication, realized by the presence of a verbal group which in its turn can either be finite or non-finite.

It may or may not have other elements like—Subject, Complement (directer indirect object) and Adjunct (adverbials etc.)

**Examples.**

/// Go away ///
P
/// Cele jao ///
P
/// I/took/it/from her ///
/// mae/e/ustō/lia si ///
/// Having done her job....
/// ō apṇa kʌm kar ke....

## FUNCTIONAL DIFINITION

Functionally Clause may be defined as a unit of utterance operating directly in the structure of sentence. Sentence has two places (slots) in its structure being filled by the elements 'alpha' and 'beta'. A sentence may have any number of 'alpha' and 'beta' elements bound clause will operate in the structure of Sentence expounding the element 'beta' and free clause expounding the element 'alpha'.

### 1.2. Elements of Clause

A Clause may be said to have four functional places (slots) in it and these places are filled in by four elements—S (subject) P (predicate) C (complement) and A (adjunct) in both English and Punjabi. These elements may be obligatory or optional.

### 1.2.1. Obligatory Elements:

Such elements as cannot normally be deleted, may be called obligatory elements, e.g., Predicator.

### 1.2.2. Optional Elements:

Such elements as can be deleted without endangering the structure of Clause may be called optional elements, e.g., Subject, Complement and Adjunct.

*Note :* It should be pointed out, however, that our use of the terms Subject and Predicate do not quite match the traditional one in English Grammar. Since we are not beginning with an assumed bipartite division of the whole Clause into Subject and Predicate. For instance, our use of Predicate here refers only to that part of the Clause which is realized by a Verbal Phrase (or its equivalent). Other elements, which traditionally in English have been treated as part of the Predicate (Direct or Indirect Object, Adverbials etc.) are considered initially to be on the same level as Subject and Predicate. (At a later stage of analysis some of these might be considered part of the Predicate depending on the way they function.)

### 1.3. Basic Clause Patterns—English and Punjabi:

The basic pattern of a Simple, Affirmative Clause in English differs from that of a Clause in Panjabi. A Clause in English normally has elements in

SPCA order. But the basic Clause pattern in Punjabi is SCP with A in a rather (relatively) free position. In English C cannot normally occur between S and P in Punjabi, C normally occurs between S and P.

/ / / You were telling me about Mr. Higgs.

/ / / tusi mænu mIstər hIggs bare dʌs rəə si / / /

/ / / I am lonely without her. / / /

/ / / mæ ustõ bIna Ikəli mesus kərdi hã / / /

This difference between the arrangement of elements in English and Punjabi Clause structure is of 'surface' value but it needs to be stated.

Note : The order of Clause elements is relatively free in Punjabi—these elements can often be shifted to front or back for emphasizing any particular item. We can safely make a generalization about Punjabi. "whichever element (Subject, Complement of Adjunct) is to be emphasized can be shifted back towards the end of the clause and nearer the Predicate (as Predicate in a normal Punjabi clause is the last element).

**Examples:**

S A C P
///ramne / gəli / wIcõ / hait / cukIa si /// SACP

S C A P
///ramne /hait /gəli wicõ / cukIa si /// SCAP

C A S P
///hait / gəli wico / ramne / cukIa si /// CASP

Though this type of shifting of elements takes place in English and may be called "Thematic" i.e., the item which is a 'topic' and is to be commented upon may be shifted to initial position.

**Example :**

I like fish.

Fish, I like.

But, in English most often this purpose may be served by changing the intonation pattern and by stressing any of the Clause elements.

**Example :** I 'gave' Ram a book—(Neutral)

I / gave / Ram / a book

I / gave / Ram / a book

I / gave / Ram a book.

2.0. For our convenience of discription and comparison we can divide Clause in both English and Punjabi into two types; i.e., Independent and Dependent (Subordinate or Bound).

2.1. **Independent Clause :**

That class of the Unit Clause which can make a Simple Sentence on its own and is not a part of another Clause, although it may be linked to another Clause, may be called an Independent Clause.

**Examples :**

(a) ///you were thinking about Mr. Higgs///α
/// tusi mIstər hIgg bare soc rəẽ si///α
///She asked after Elizabeth and children///α
///usne ae lizabIth te bʌcclā bare puchIa///α

(b) She did not want to talk about it on the telephone///
*so* I met her for lunch///
///ō Is bare ṭælIpun te gʌl nəĩ si kərna candi// α & α
so maẽ usnu knaṇe səmė mIlIa///
///I sat beside her //*and* I held her hands/// α & α
///mae usde pas baeṭh gIa // *te* usde hʌth pəkṛ lae///α & α

In the category (b) in each sentence the two clauses are co-ordinated or linked together by an Adjunct but none of these Clauses is Subordinated to the other.

2.2. **Dependent Clause :**

That Clause which cannot make a sentence on its own and is subordinated to an Independent Clause (within the (same) sentence) may be called a subordinate Clause. It cannot function as an exponent of α in Sentence Structure.

**Examples :**

///He tells me not to worry about Bridget///
///ö maeñu dʌssda hae ke brIjəṭ bare cInta na kəre///
///I woke up in the middle of the night /// thinking about Mr. Higgs///
///higg bare socdlā socdlā // mae əddi rat uṭh bæṭhIa///

3.0. We can further sub-divide our Independent Clauses (of both Punjabi and English) into three sub-types :

(1) Interrogative
(2) Imperative and
(3) Affirmative.

As far as the types of these Clauses are concerned they are almost parallel in English and Punjabi, and so, are not likely to create many problems for the student. But when we look at the internal structures, i e, order of Clause elements in each Clause type, we find that they vary in the two languages. So, we shall have to deal with each clause type individually.

**3.1. Interrogative Clause :**

In English, the Interrogative Clause differs from other Clause-types mainly because of the word-order. As I have said above (in Section 1 3) that the normal word-order in an English Clause is SPCA but in an Interrogative Clause the SP order changes to PS, which means in an Interrogative Clause the Predicate (or an element of the Verbal Phrase) normally precedes the Subject.

**Examples :**

| | | | | | |
|---|---|---|---|---|---|
| | S | P | C | | |
| **Statement**—/// | You | / are / | successful | /// | SPC |
| | P | S | C | | |
| **Question**—/// | Are | / you'/ | successful | /// | PSC |
| | S | P | C | | |
| **Statement**—/// | They | / shall make / | something of themselves /// | | SPC |
| | P S | | P | | |
| **Question**—/// | shall / they / | make / | something of themselves /'/ | | SPC |
| | A P | S | A P | | |
| **Question**—/// | why / do / | they / | perpetually/fight///ASPA | | (APSAP) |

In English the change in word-order (i.e. inversion of SP into PS) may transform an Affirmative Clause into an Interrogative type, but not so in Punjabi. In Punjabi the word-order (the arrangement of Clause Elements) in an Interrogative Clause need not essentially differ from that of an Affirmative So far as the order of elements is concerned Affirmatives and Interrogatives look alike in Punjabi. Most often by merely adding/k/ type questions words we can transform an Affirmative into an Interrogative :

**Examples :** ///tusi kha rəe ho/// (Affirmative)

///tusi ki kha rəẽ ho/// (Interrogative)

///ki tusi khə rəẽ ho/// (Interrogative)

///ram səkul gIa si/// (Affirmative)

///ram kədö, kIthe te klö gIa si/// (Interrogative)

3 2.0. The Interrogative Clause can be sub-divided into/wh/and non /wh/ types, traditionally called Information questians and Confirmation (yes/no) Questions.

3.2.1. A /wh/ Interrogative or Information Question is that which is formally marked by the presence of any of the/wh/words in the initial position.

**Examples :**

///Who are you///
///Where do you live///

/wh/questions in English are normally twice asked—(1) by the presence of wh-word; (2) by the change in the order of elements/who/type questions may not require the change e.g., who goes there ?

/wh/ type Interrogatives correspond to /k/ type Interrogatives in Punjabi— these/wh/ words have their /k/ type corresponding items in Punjabi—e.g.,

where————kithe
who————kōn̄
when————kədö
how————kIstərā
what————kī

The position of /wh/ question-words in an Interrogative Clause in English is always fixed—it has to be the initial position. Whether that /wh/ question-word is enquiring about the Subject, Predicate, Complement or Adjunct—but not so in Punjabi, because the /k/ type question words in Punjabi are relatively free to occur any where in the Clause. If its enquiring about the Subject it may be attached to it; and similarly, if it is enquiring about P, C or A—it can be attached to any one of these.

**Examples :** We take an affirmative clause as our base—

S P A
The tired traveller/was sleeping/under the tree

S A P
Ik thʌkkIa hoIa rahi/drəkhət de nice/ sö rIa si

S P A
*Who*/ is sleeping/under the tree

A P S

(kɔn) drəkhət de nice / kɔn / so rIā hae

*What* kind of traveller / is sleeping / under the tree

drəkhət de nice / *kaesa* rahi / so rIa hae

*What* / is / the tired traveller / doing / under the tree

thʌkkIa hoIa raī / drəkhət de nice / *ki* / kər rIa hai

*Where*/ is / the tired traveller / sleeping

thʌkkIa hoIa rahi / *kIthe* / so rIa hae

In these examples we see that the /wh/ question word in English is fixed in its position but its equivalent item in Punjabi is free to occur at various places within the clause.

At the surface level there seems to be a one to one correspondence between Interrogative clauses with /k/ class question words in Punjabi and /wh/ Interrogatives in English, but this surface similary it is deceptive.

For example the /k/ type Interrogative in Punjabi may further be sub-divided into /k/type and /non-ki/ type question on the formal basis. The word /ki/ is translationally equivalent to the word /what/ in English.

**Example :**

///tera na ki e///

///what is your name///

///tú ki kər rIá e///

///what are you doing///

But it is not true that all /ki/ type questions translate into /what question of English. Most often /k/ type questions translate into yes/no or /non-wh/ questions i.e., question beginning with an Auxiliary in English.

**Examples :**

ki ram cəla gIa ?

Did Ram leave ?

or Has Ram left ?

ki ó apne kʌm kər rIá e ?

Is he doing his job ?

ki hun əsi kér calie ?

Shall we go home now ?

The /non-wh/ Interrogatives (or yes/no questions) in english may further be sub-divided into Intonationally marked qnestions and Interrogatives beginning with any of the following verbs (1) to be, (2) to do, (3) to have, (4) all Modal Auxiliaries.

One of the distinguishing features of this type of Interrogatives in English is that the Verbal Phrase or the part of it procedes the Subject In fact, the normal grammatical distinctions between an Affirmative and an Interrogative is that in the former P follows and in the latter it precedes S. This is not so in Punjabi.

The structure of the /non-wh/ Interrogative could be represented as:

Auxiliary + Subject + Infinitive ± C ± A.

The structure of English language demands an Auxiliary before the Subject in this type of questions.

Examples:

Is he going there ?

Did he visit that place yesterday.

Another important point here is that an Auxiliary occuring initially is also a tense-marker in English.

In this type of Interrogatives, tense and number are marked only once and they are carried by the Auxiliary, e. g.

Is he working ?

Are they going this evening ?

Another feature of English Grammar which the Punjabi speakers find difficult is the occurance of the so called "empty" auxiliary "Do"— giving us the following arrangement of Clause- elements.

Do + Subject + Infinitive

In this case, again, it is the Auxiliary "do" that carries both tense and number. The lexical verb is normally in its neutral unmarked form:

Do
Does [ + Main Verb in its neutral form
Did

Do they like it ?

Does he like it ?

Did he like it ?

(No change takes place in the form of "like")

3.3 Tag-questions :

Tag-Questions represent a source of much confusion to the learners since no equivalent Clause-type exists in their language ?

In Punjabi, we have only one type of Tag-Questions which can be attached to any Affirmative Clause to transform the whole sentence

into Question, without bothering about the Internal Structure of the preceding Affirmative. In this type of Tag-Question in Punjabi there need not be any concord between the Predicator (Verbal Phrase) of the preceding Affirmative Clause and the Predicator of the Tag-question. Moreover, there is no Subject within the Tag-Question in Punjabi; hence there need not be any internal restrictions imposed by the structure of the preciding Affirmative clause. Similarly, there is no restriction or condord of polarity between the two Clauses (i. e. the Affirmative and the Tag-Question).

English, however, imposes a number of restrictions on the formation of Tags in relation to the preceding Affirmative Clause. An important point, to be noted, is that the structure of a Tag has to be PS, i. e., the Predicator must precede the Subject.

**Examples:**

Ravi is going to school, isn't he ?

Peter works hard, doesn't he ?

Moreover, this type of Clause doesn't have the same possibilities of choice as the other Interrogative or Affirmative Clauses have. No Adjuncts and Complements can appear within its structure—So, there can't be a sentence of the type.

?He is leaving for Delhi, isn't he at six o'clock ?

The Subject of a Tag-Question is always a pronominal referring to the Subject of the main Clause. So, we do not have a sentence like.

?He is going, isn't Ram ?

Where both 'He' and 'Bill' have the same referent.

In Question Tags in English, we select from a fixed set of verbs. They are: to be, to do, have, or modal Auxiliary. In fact, we have a substitute subject and a substitute verb in the Tag-Questions.

**3.3.1 Reversed Polarity**

?The commonest and most frequent variety of Tags in English is the Reversed Polarity Tags. The Reversed Polarity Tag is one, where in general, if the Predicator of the preceding main Clause is positive, the Tag-Predicator is negative and vice-versa. The following two charts give us a clear-cut picture of the arrangement between two Subjects and the two predicators (i. e., occurring in the main-Clause and the Tag).

?Sinclair, J. McW-A course in Spoken English 3-Grammar.

**Subject of the Question-Tag**

| *If the first subject is :* | *Then the second subject will be* | *Examples* |
|---|---|---|
| 1. A Personal Pronoun I, you, he, she, they etc. | The same pronoun | He is coming on Friday, isn't he ? |
| 2. There (unstressed) | There (unstressed) | There is coffee to follow, isn't there ? |
| 3. Non-personal—it | It | It is raining, isn't it ? |
| 4. Non-one, No-body, some-one, some body, Every-one, Every body | They | Every body turns up to the CIE, don't they ? |
| 5. A Clause (R/s) | It | Where we are going is nice, is n't it ? |
| 6. All other subject Exponents | Appropriate Third person pronoun agreeing in number and gender | That man is going to fall, isn't he ?<br>My hair looks nice, doesn't it |

**Chart of Reversed Polarity in Verbal Phrase :**

| *If the first Predicator contains* | *Then the second predicator will contain* | *Examples* |
|---|---|---|
| 1. Any positive piece | 'nt | He came yesterday, didn't he ?<br>He should read that, shouldn't he ? |
| 2. Any Non-Positive piece (a) contains n't; (b) never, hardly seldom; (c) No-body nothing. etc. | No mark of negative Polarity | (a) I didn't know, did I ?<br>(b) I never knew, did I ?<br>(c) No body came, did they ? |

| *If the first predicator contains* | *Second Predicator will contain* | *Examples* |
|---|---|---|
| 3. Am + positive | aren't | Gosh, I'm foolish, aren't I ? |
| 4. Used + positive | didn't | He used to come here years ago, didn't he ? |
| 5. Auxiliaries | the same item with appropriate polarity | You should give up smoking, shouldn't you ? |
| 6. Only a single word, not from the list of Auxiliaries | An appropriate form of do plus appropriate polarity (the form of do agrees with the second S. | No body bothers about grammar, now a days, do they ?<br>He likes you quite a lot, doesn't he ? |

**Imperative.**

It has often been defined contextually as a Clause which makes a request or gives a command. (Another way of defining it has been to say that an Imperative Clause is one to which the most common/expected response is an action.)

On the formal basis, the Imperative Clauses in English and Punjabi, have by and large, parallel structures. The most striking feature of the Imperative Clauses in both the languages is that they are formally marked by the absence of the subject.

**Comparison**

In the Punjabi Imperatives there is a distinction between the Honorific and Non-Honorific types. This distinction explains the concord between the Predicate and Subject (if the Subject is present-actually or potentially). But English Imperative Clauses do not make any such distinctions.

Examples. (tu) cəla ja-(you-sg.) go away.
tusi cəle jao-(you pl.) go away.

Whereas in Punjabi the Infinitive of the verb is used as a polite Imperative with the Subject in Second Person and Plural form (actual or honorific), but in English the corresponding predicator is made up of the Verb in its simple form. (i. e. without any endings).

Examples.

tusi kəl cəle jaṇa
Go tomorrow.

**Word-Order :**

If the Imperative Clause has other Clause elements like complements and Adjuncts the word-order in Punjabi Clause differs from that of an English Imperative which might sometimes pose problems for a Punjabi speaker.

**Position of Complement.**

The arrangement of Clause elements (in an Imperative Clause) normally is:

(Subject) + Complement $\pm$ Predicator

But English will have a different arrangement of these clause elements.

(Subject) + Predicator $\pm$ Complement

Examples:

e na kəro

Don't do it.

apni əlkaltbaji bənd kəro

Stop your complaining.

**Position of Adjuncts.**

The position of Adjuncts also differs in Imperative Clauses of Punjabi and English.

The arrangement of these elements in Punjabi is:

(Subject) + Adjunct + Predictor

But the arrangement in English, normally is :

(Subject) + Predicate ± Adjunct

Examples :

othe ja' !

Go there !

**The pattern of elements in this type of clause will be :**

Auxi + Not + Predicate ± (Complement)

**Examples—** **Don't say that**

e' na kəho

**There is nothing exactly equivalent to 'do' in Panjabi.**

**Affirmative :**

An affirative (or delcarative) Clause may be defined negatively as that Clause which is neither exclamatory nor imperative, nor interrogative. It is the unmarked member of the set; for the other Clause types are formally marked Interrogative by word order and/or (wh) words, Imperative by the absence of Subject and a particular class of the Verbals.

**The Arrangement of Clause–Elements :**

The arrangement of Clause-elements in an affirmative Clause in English is normally SPCA

Subject + Predicatar + (Complement) + (Adjunct)

**Example :**

S P C A

We /had/ the same window /cleaners/ for almost several years

S P C A

I / Loved / Anna/ best of all of them

